ਵੈਸਾਖ (ਨਾਨਕਸ਼ਾਹੀ ਸੰਮਤ ੫੫੫)
ਅਪ੍ਰੈਲ 2023

2/- ਰੁਪਏ
RNI No. 88/57, Vol. 67, Issue 4, April 2023

ਮਾਸਿਕ

# ਗੁਰਦੁਆਰਾ ਗਜ਼ਟ



## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ 11 ਅਰਬ 38 ਕਰੋੜ 14 ਲੱਖ ਰੁਪਏ ਦਾ ਸਾਲਾਨਾ ਬਜਟ ਜੈਕਾਰਿਆਂ ਦੀ ਗੂੰਜ ਵਿਚ ਪਾਸ




1. ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਬਜਟ ਇਜਲਾਸ ਦੌਰਾਨ ਮਤੇ ਪੇਸ਼ ਕਰਦੇ ਹੋਏ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ ਅਤੇ ਨਾਲ ਹਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ।
2. ਬਜਟ ਪੇਸ਼ ਕਰਦੇ ਹੋਏ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ।
3. ਬਜਟ ਇਜਲਾਸ ਦੀ ਕਾਰਵਾਈ ਕਰਵਾਉਂਦੇ ਹੋਏ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ। (28 ਮਾਰਚ)

 ੧ੳ ਵਾਹਿਗੁਰੂ ਜੀ ਕੀ ਫ਼ਤਹ॥ 

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ

ਮਾਸਿਕ ਪੱਤਰ

# ਗੁਰਦੁਆਰਾ ਗਜ਼ਟ

ਸਥਾਪਤ ੧੯੨੯

| | | |
|---|---|---|
| ਵੈਸਾਖ | : | ਨਾਨਕਸ਼ਾਹੀ ਸੰਮਤ ੫੫੫ |
| ਅੰਕ 4 | : | ਜਿਲਦ 67 |
| ਅਪ੍ਰੈਲ | : | 2023 |



| | | |
|---|---|---|
| ਸੰਪਾਦਕ | : | ਮਨਜੀਤ ਸਿੰਘ |
| ਐਸੋਸੀਏਟ ਸੰਪਾਦਕ | : | ਡਾ. ਰਾਜਵਿੰਦਰ ਸਿੰਘ ਜੋਗਾ |
| ਤਸਵੀਰਾਂ | : | ਜਤਿੰਦਰ ਸਿੰਘ ਲਾਲੀ |



ਚੰਦਾ

| ਦੇਸ਼ | | ਵਿਦੇਸ਼ |
|---|---|---|
| ਸਾਲਾਨਾ 20/- | : | ਸਾਲਾਨਾ 500/- |
| ਲਾਈਫ 200/- | : | (ਹਵਾਈ ਡਾਕ) |



Website : www.sgpc.net
E-mail : gurdwaragazette@gmail.com
info@sgpc.net
Phone : 0183-255 3956-60, Ext. 254





## ਸੂਚਨਾ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਮਾਸਿਕ ਪੱਤਰ ਗੁਰਦੁਆਰਾ ਗਜ਼ਟ ਦੀ ਸਥਾਪਤੀ ਦੇ ਸਮੇਂ ਤੋਂ ਚੱਲ ਰਹੇ ਜਿਲਦ ਨੰਬਰ ਦੀ ਲੜੀ ਅਨੁਸਾਰ ਸਾਲ ੨੦੨੦ ਵਿਚ ਜਿਲਦ ਨੰਬਰ ੯੨ ਛਪ ਰਿਹਾ ਸੀ। ਪਰੰਤੂ ਆਰ.ਐਨ.ਆਈ. ਵਿਭਾਗ ਭਾਰਤ ਸਰਕਾਰ ਪਾਸ ਪਰਚੇ ਦੀ ਰਜਿਸਟ੍ਰੇਸ਼ਨ ੧੯੫੭ ਵਿਚ ਹੋਈ ਸੀ, ਜਿਸ ਸਬੰਧੀ ਆਰ.ਐਨ.ਆਈ. ਵਿਭਾਗ ਵੱਲੋਂ ਪੁੱਜੇ ਪੱਤਰ ਦੀ ਰੌਸ਼ਨੀ ਵਿਚ ਅੰਤ੍ਰਿੰਗ ਕਮੇਟੀ ਦੇ ਮਤਾ ਨੰਬਰ ੫੨੪ ਮਿਤੀ ੫-੯-੨੦੨੦ ਰਾਹੀਂ ਸਤੰਬਰ ੨੦੨੦ ਦੇ ਅੰਕ ਤੋਂ ਜਿਲਦ ਨੰਬਰ ੯੨ ਦੀ ਜਗ੍ਹਾ ੬੪ ਕੀਤਾ ਗਿਆ।

---


ਕੇਂਦਰੀ ਲਾਇਬ੍ਰੇਰੀ ਕਮੇਟੀ ਅਤੇ ਸੰਚਾਲਕ ਲੋਕ ਸੰਪਰਕ ਵਿਭਾਗ ਚੰਡੀਗੜ੍ਹ ਦੀ ਚਿੱਠੀ ਨੰ: ਲ. ਸ. ਵ. (ਲਾਇਬ)-68/10258 ਮਿਤੀ 20-6-67 ਰਾਹੀਂ ਸਰਕਾਰੀ ਲਾਇਬ੍ਰੇਰੀਆਂ ਲਈ ਪ੍ਰਵਾਨ ਹੈ।

***ਪ੍ਰਤੀ ਕਾਪੀ 2/-ਰੁਪਏ***


# ਤਤਕਰਾ



---

## ਪਾਠਕ ਧਿਆਨ ਦੇਣ

ਸਮੂਹ ਸੰਗਤ ਨੂੰ ਸਤਿਕਾਰ ਸਹਿਤ ਬੇਨਤੀ ਹੈ ਕਿ 'ਗੁਰਦੁਆਰਾ ਗਜ਼ਟ' ਮੈਗਜ਼ੀਨ ਵਿਚ ਧਾਰਮਿਕ ਸਮੱਗਰੀ ਅਤੇ ਗਤੀਵਿਧੀਆਂ ਛਾਪੀਆਂ ਜਾਂਦੀਆਂ ਹਨ। ਇਸ ਲਈ ਹਰੇਕ ਪਾਠਕ ਲਈ ਇਸ ਮੈਗਜ਼ੀਨ ਨੂੰ ਪੂਰਨ ਸਤਿਕਾਰਤ ਰੂਪ ਵਿਚ ਸੰਭਾਲਣਾ ਜ਼ਰੂਰੀ ਹੈ। ਇਸ ਨੂੰ ਪੜ੍ਹ ਕੇ ਏਧਰ-ਓਧਰ ਸੁੱਟਣ ਦੀ ਬਜਾਇ ਕਿਸੇ ਹੋਰ ਧਾਰਮਿਕ ਰੁਚੀ ਵਾਲੇ ਪਾਠਕ ਨੂੰ ਦੇ ਦਿਓ ਜਾਂ ਆਪਣੇ ਨੇੜੇ ਦੀ ਕਿਸੇ ਲਾਇਬ੍ਰੇਰੀ ਵਿਚ ਜਮ੍ਹਾਂ ਕਰਵਾ ਦਿਓ ਜੀ। ਪਰੰਤੂ ਜਾਣੇ-ਅਣਜਾਣੇ ਇਸ ਧਾਰਮਿਕ ਰਸਾਲੇ ਨੂੰ ਰੱਦੀ ਵਿਚ ਦੇ ਕੇ ਬੇਅਦਬੀ ਨਾ ਕਰੋ ਜੀ। -ਸੰਪਾਦਕ

ੴ ਸਤਿਗੁਰ ਪ੍ਰਸਾਦਿ॥

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਪਵਿੱਤਰ ਮਰਯਾਦਾ

## ਮਹੀਨਾ ਵੈਸਾਖ

| | |
|---|---|
| * ਕਿਵਾੜ ਖੁੱਲ੍ਹਣ ਦਾ ਸਮਾਂ | ੨-੧੫ ਵਜੇ ਅੰਮ੍ਰਿਤ ਵੇਲੇ |
| * ਕੀਰਤਨ ਆਰੰਭ | ੨-੧੫ ਵਜੇ ਅੰਮ੍ਰਿਤ ਵੇਲੇ |
| * ਆਸਾ ਦੀ ਵਾਰ ਦਾ ਕੀਰਤਨ ਆਰੰਭ | ੩-੧੫ ਵਜੇ ਸਵੇਰੇ |
| * ਪਾਲਕੀ ਸਾਹਿਬ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਚੱਲਣ ਦਾ ਸਮਾਂ | ੪-੧੫ ਵਜੇ ਸਵੇਰੇ |
| * ਪਹਿਲਾ ਹੁਕਮਨਾਮਾ | ੪-੪੫ ਵਜੇ ਸਵੇਰੇ |
| * ਪਹਿਲੀ ਅਰਦਾਸ | ੫-੧੫ ਵਜੇ ਸਵੇਰੇ |
| * ਸ੍ਰੀ ਆਸਾ ਦੀ ਵਾਰ ਦੀ ਸਮਾਪਤੀ | ੬-੧੫ ਵਜੇ ਸਵੇਰੇ |
| * ਦੂਸਰੀ ਅਰਦਾਸ ਤੇ ਹੁਕਮਨਾਮਾ | ੬-੩੦ ਵਜੇ ਸਵੇਰੇ |

* ਸ਼ਾਮ ਨੂੰ ਸੋ ਦਰੁ, ਰਹਰਾਸਿ ਸਾਹਿਬ ਦਾ ਪਾਠ ਸੂਰਜ ਛਿਪਣ ਉਪਰੰਤ ਸ਼ੁਰੂ ਹੁੰਦਾ ਹੈ।

| | |
|---|---|
| * ਹੁਕਮਨਾਮਾ ਰਾਤ ਨੂੰ ਸਮਾਪਤੀ ਸਮੇਂ | ੧੦-੧੫ ਵਜੇ ਰਾਤ |
| * ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਪਾਲਕੀ ਸਾਹਿਬ ਚੱਲਣ ਦਾ ਸਮਾਂ | ੧੦-੩੦ ਵਜੇ ਰਾਤ |
| * ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪਹੁੰਚਣ ਦਾ ਸਮਾਂ | ੧੦-੪੫ ਵਜੇ ਰਾਤ |

* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਕਿਵਾੜ ਖੁੱਲ੍ਹਣ ਤੋਂ ਸਮਾਪਤੀ ਤਕ ਅਖੰਡ ਕੀਰਤਨ ਹੁੰਦਾ ਰਹਿੰਦਾ ਹੈ।
* ਰਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਜਾਣ ਉਪਰੰਤ ਇਕ ਘੰਟਾ ਸੇਵਾ ਤੇ ਸਫ਼ਾਈ ਆਦਿ ਉਪਰੰਤ ਇਸ਼ਨਾਨ ਕਰਾਉਣ ਦੀ ਸੇਵਾ ਸ਼ਰਧਾਲੂ, ਸੇਵਾਦਾਰਾਂ ਦੇ ਸਹਿਯੋਗ ਨਾਲ ਕਰਦੇ ਹਨ।
* ਇਸ਼ਨਾਨ ਸਮੇਂ ਮਿਲ ਕੇ ਪ੍ਰੇਮੀ ਇਸ਼ਨਾਨ ਕਰਾਉਂਦੇ ਹਨ ਅਤੇ ਨਾਲ ਬੜੇ ਹੀ ਪ੍ਰੇਮ ਸਹਿਤ ਰਸ-ਭਿੰਨੀ ਸੁਰ ਵਿਚ ਗੁਰਬਾਣੀ ਦੇ ਸ਼ਬਦ ਗਾਇਨ ਕਰਦੇ ਹਨ। ਇਸ਼ਨਾਨ ਆਦਿ ਦੀ ਸੇਵਾ ਕਰਾਉਣ ਉਪਰੰਤ ਵਿਛਾਈਆਂ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਿੰਘਾਸਨ ਸਜਾ ਕੇ ਅਰਦਾਸ ਹੁੰਦੀ ਹੈ ਤੇ ਕੜਾਹ ਪ੍ਰਸ਼ਾਦਿ ਦੀ ਦੇਗ ਵਰਤਦੀ ਹੈ।
* ਫਿਰ ਤਿੰਨ-ਪਹਿਰੇ ਦੀ ਚੌਂਕੀ ਦਾ ਕੀਰਤਨ ਆਰੰਭ ਹੁੰਦਾ ਹੈ।
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਵਿਚਕਾਰਲੀ ਛੱਤ ਅਤੇ ਗੁੰਬਦ ਵਿਚ ਹਰ ਵਕਤ ਅਖੰਡ ਪਾਠ ਸਾਹਿਬ ਚੱਲਦੇ ਹਨ, ਜਿਨ੍ਹਾਂ ਦਾ ਵਾਰੀ ਨਾਲ ਰੋਜ਼ਾਨਾ ਇਕ ਅਖੰਡ ਪਾਠ ਸਾਹਿਬ ਦਾ ਭੋਗ ਪੈਂਦਾ ਹੈ।

*ਪਾਠਕ/ਲੇਖਕ 'ਗੁਰਦੁਆਰਾ ਗਜ਼ਟ' ਲਈ ਰਚਨਾਵਾਂ, ਸਹਾਇਤਾ ਅਤੇ ਸੁਝਾਅ ਹੇਠ ਲਿਖੇ ਪਤੇ 'ਤੇ ਭੇਜਣ ਦੀ ਕ੍ਰਿਪਾਲਤਾ ਕਰਨ :*

**ਮੁੱਖ ਸਕੱਤਰ,**
*ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ-੧੪੩੦੦੬*
*ਫੋਨ : ੦੦੯੧-੧੮੩-੨੫੫੩੯੫੭,੫੮,੫੯*

# 16 ਅਪ੍ਰੈਲ ਤੋਂ 15 ਮਈ ਤਕ ਦੇ ਇਤਿਹਾਸਕ ਦਿਹਾੜੇ

੧੭ ਅਪ੍ਰੈਲ (ੳ) ਸਿੱਖਾਂ ਨੇ ਲਾਹੌਰ 'ਤੇ ਕਬਜ਼ਾ ਕਰ ਲਿਆ ਤੇ ਇਸ ਤਰ੍ਹਾਂ ਪੰਜਾਬ 'ਚੋਂ ਅਫ਼ਗਾਨੀ ਹਕੂਮਤ ਦਾ ਖ਼ਾਤਮਾ ਹੋ ਗਿਆ। (੧੭-੪-੧੭੬੫)

(ਅ) ੧੬ਵਾਂ ਸ਼ਹੀਦੀ ਜਥਾ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜੈਤੋ ਲਈ ਰਵਾਨਾ ਹੋਇਆ। (੧੭-੪-੧੯੨੫)

੨੧ ਅਪ੍ਰੈਲ (ੳ) ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਅੰਗਦ ਦੇਵ ਜੀ। (ਵੈਸਾਖ ਸੁਦੀ ੧, ੮ ਵੈਸਾਖ)

(ਅ) ਜਨਮ ਦਿਹਾੜਾ ਭਗਤ ਧੰਨਾ ਜੀ। (ਵੈਸਾਖ ਸੁਦੀ ੧, ੮ ਵੈਸਾਖ)

(ੲ) ਪ੍ਰਸਿੱਧ ਸਿੱਖ ਵਿਦਵਾਨ ਗਿਆਨੀ ਦਿੱਤ ਸਿੰਘ ਦਾ ਜਨਮ ਹੋਇਆ। (੨੧-੪-੧੮੫੩)

੨੪ ਅਪ੍ਰੈਲ (ੳ) ਸ਼੍ਰੋਮਣੀ ਅਕਾਲੀ ਦਲ ਨੇ ਪੰਜਾਬੀ ਸੂਬੇ ਲਈ ਇਕ ਸ਼ਾਂਤਮਈ ਅੰਦੋਲਨ ਸ਼ੁਰੂ ਕਰਨ ਦਾ ਫੈਸਲਾ ਕੀਤਾ। (੨੪-੪-੧੯੫੫)

(ਅ) ਸ਼੍ਰੋਮਣੀ ਅਕਾਲੀ ਦਲ ਨੇ ਸਤਲੁਜ-ਯਮੁਨਾ ਲਿੰਕ ਨਹਿਰ ਦੀ ਉਸਾਰੀ ਬੰਦ ਕਰਨ ਲਈ ਮੋਰਚਾ ਸ਼ੁਰੂ ਕੀਤਾ। (੨੪-੪-੧੯੮੨)

੨੫ ਅਪ੍ਰੈਲ ਮਹਾਰਾਜਾ ਰਣਜੀਤ ਸਿੰਘ ਅਤੇ ਈਸਟ ਇੰਡੀਆ ਕੰਪਨੀ (ਅੰਗਰੇਜ਼ਾਂ) ਦਰਮਿਆਨ ਅੰਮ੍ਰਿਤਸਰ ਦੀ ਸੰਧੀ ਹੋਈ। (੨੫-੪-੧੮੦੯)

੨੬ ਅਪ੍ਰੈਲ ਕਰਤਾਰਪੁਰ (ਜਲੰਧਰ) ਦੀ ਲੜਾਈ ਜਿਸ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਯੋਧੇ- ਭਾਈ ਫੱਤਾ ਜੀ, ਭਾਈ ਅਮੀਆ ਜੀ, ਭਾਈ ਕਿਸ਼ਨਾ ਜੀ, ਭਾਈ ਨੱਥੀਆ ਜੀ, ਭਾਈ ਮਾਧੋ ਜੀ ਆਦਿ ਸ਼ਹੀਦੀ ਪ੍ਰਾਪਤ ਕਰ ਗਏ। (੨੬-੪-੧੬੩੪)

੨੭ ਅਪ੍ਰੈਲ ਜੈਤੋ ਦੇ ਮੋਰਚੇ ਲਈ ੧੦੧ ਸਿੱਖਾਂ ਦਾ ਵਿਸ਼ੇਸ਼ ਜਥਾ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਰਵਾਨਾ ਹੋਇਆ। (੨੭-੪-੧੯੨੫)

੨੯ ਅਪ੍ਰੈਲ (ੳ) ਫਗਵਾੜੇ ਵਿਖੇ ਹੋਈ ਲੜਾਈ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਯੋਧੇ- ਭਾਈ ਦੇਸਾ ਜੀ, ਭਾਈ ਜਗੂ ਜੀ, ਭਾਈ ਸੁਹੇਲਾ ਜੀ ਆਦਿ ਸ਼ਹੀਦੀਆਂ ਪ੍ਰਾਪਤ ਕਰ ਗਏ। (੨੯-੪-੧੬੩੪)

(ਅ) ਸ਼੍ਰੋਮਣੀ ਅਕਾਲੀ ਦਲ ਨੇ ਚੰਡੀਗੜ੍ਹ ਪੰਜਾਬ ਨੂੰ ਦੇਣ ਲਈ ਮੋਰਚਾ ਲਾਉਣ ਦਾ ਐਲਾਨ ਕੀਤਾ। (੨੯-੪-੧੯੬੮)

੩੦ ਅਪ੍ਰੈਲ ਜਰਨੈਲ ਸ. ਹਰੀ ਸਿੰਘ ਨਲੂਆ ਨੇ ਜਮਰੌਦ ਵਿਖੇ ਸ਼ਹੀਦੀ ਪਾਈ। (੩੦-੪-੧੮੩੭)

੪ ਮਈ (ੳ) ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਅਮਰਦਾਸ ਜੀ।(ਵੈਸਾਖ ਸੁਦੀ ੧੪, ੨੧ ਵੈਸਾਖ)

(ਅ) ਸ਼ਹੀਦੀ ਜੋੜ ਮੇਲਾ ਸ੍ਰੀ ਮੁਕਤਸਰ ਸਾਹਿਬ। (੨੧ ਵੈਸਾਖ)

੫ ਮਈ (ੳ) ਸ੍ਰ. ਜੱਸਾ ਸਿੰਘ ਰਾਮਗੜ੍ਹੀਆ ਦਾ ਤਿੰਨ ਸੌ ਸਾਲਾ ਜਨਮ ਦਿਹਾੜਾ। (੫ ਮਈ, ੧੭੨੩)

(ਅ) ਭਾਰਤ ਸਰਕਾਰ ਨੇ ਪੰਜਾਬ ਦੀਆਂ ਸਿੱਖ ਰਿਆਸਤਾਂ ਤੋੜ ਕੇ 'ਪੈਪਸੂ' ਸੂਬਾ ਕਾਇਮ ਕਰ ਦਿੱਤਾ। (੫-੫-੧੯੪੮)

੬ ਮਈ ਦਿੱਲੀ ਪੁਲੀਸ ਨੇ ਗੁ: ਸੀਸ ਗੰਜ ਸਾਹਿਬ 'ਤੇ ਫਾਇਰਿੰਗ ਕੀਤੀ। (੬-੫-੧੯੩੦)

੧੦ ਮਈ (ੳ) ਫਿਰੋਜ਼ਪੁਰ ਦੇ ਸਿੰਘਾਂ ਦਾ ਛੇਵਾਂ ਸ਼ਹੀਦੀ ਜਥਾ ੯ ਮਈ ਨੂੰ ਅੰਮ੍ਰਿਤਸਰ ਪੁੱਜਾ ਅਤੇ ੧੦ ਮਈ ਨੂੰ ਸ੍ਰੀ ਅਕਾਲ ਤਖਤ ਸਾਹਿਬ ਤੋਂ ਜੈਤੋਂ ਲਈ ਰਵਾਨਾ ਹੋਇਆ। (੧੦-੦੫-੧੯੨੪

(ਅ) ਪਿਸ਼ਾਵਰ ਵਿਖੇ ਸਿੱਖਾਂ ਤੇ ਪਠਾਣਾਂ ਦੇ ਹੋਏ ਕਤਲਾਂ ਦੇ ਰੋਸ ਵਜੋਂ ਮਾਸਟਰ ਤਾਰਾ ਸਿੰਘ ਸ੍ਰੀ ਅਕਾਲ ਤਖਤ ਸਾਹਿਬ ਤੋਂ ੧੦੦ ਸਿੰਘਾਂ ਦਾ ਜਥਾ ਲੈ ਕੇ ਗਏ। (੧੦-੫-੧੯੩੦)

(ੲ) "ਪੰਜਾਬੀ ਸੂਬਾ ਜ਼ਿੰਦਾਬਾਦ" ਦੇ ਨਾਅਰੇ 'ਤੇ ਲਾਈ ਅਣ-ਐਲਾਨੀ ਪਾਬੰਦੀ ਦੇ ਖ਼ਿਲਾਫ਼ ਸ਼੍ਰੋਮਣੀ ਅਕਾਲੀ ਦਲ ਨੇ ਮੋਰਚਾ ਲਾਇਆ। (੧੦-੫-੧੯੫੫)

੧੧ ਮਈ (ੳ) ਰਾਮਰਾਇ ਪਾਉਂਟਾ ਸਾਹਿਬ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਪੁੱਜਾ ਤੇ ਆਪਣੇ ਕੀਤੇ ਦੀ ਮੁਆਫੀ ਮੰਗੀ। (੧੧-੫-੧੬੮੫)

(ਅ) ਸ਼੍ਰੋਮਣੀ ਅਕਾਲੀ ਦਲ ਨੇ 'ਸਿੱਖ ਇੱਕ ਵੱਖਰੀ ਕੌਮ ਹਨ' ਦਾ ਮਤਾ ਪਾਸ ਕੀਤਾ। (੧੧-੫-੧੯੮੧)

੧੨ ਮਈ ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਸਰਹਿੰਦ ਫ਼ਤਹਿ ਦਿਵਸ। (੧੨ ਮਈ, ੧੭੧੦)

੧੩ ਮਈ ਗੁਰਿਆਈ ਦਿਵਸ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ। (ਜੇਠ ਵਦੀ ੮, ੩੦ ਵੈਸਾਖ)

੧੫ ਮਈ ਰਾਣੀ ਜਿੰਦ ਕੌਰ (ਰਾਣੀ ਜਿੰਦਾਂ) ਨੂੰ ਬਨਾਰਸ ਵਿਖੇ ਲਿਜਾਇਆ ਗਿਆ ਅਤੇ ਉਸ ਦੀ ਪੈਨਸ਼ਨ ਵੀ ਸਾਲਾਨਾ ੪੮੦੦੦/-ਤੋਂ ਘਟਾ ਕੇ ੧੨੦੦੦/-ਕਰ ਦਿੱਤੀ ਗਈ। (੧੫-੫-੧੮੪੮)

■

## ਸੇਵਾ

*ਸੇਵਾ ਸਿੱਖ ਧਰਮ ਦਾ ਇਕ ਉੱਘਾ ਅੰਗ ਹੈ। ਇਸ ਨੂੰ ਨਮੂਨੇ ਮਾਤ੍ਰ ਸਿਖਾਉਣ ਲਈ ਗੁਰਦੁਆਰਿਆਂ 'ਚ ਹੀ ਪ੍ਰਬੰਧ ਕੀਤਾ ਹੁੰਦਾ ਹੈ। ਸਾਧਾਰਨ ਰੂਪ ਇਸ ਦੇ ਇਹ ਹਨ- ਗੁਰਦੁਆਰੇ ਦਾ ਝਾੜੂ, ਲੇਪਣ, ਸੰਗਤਾਂ ਦੀ ਪਾਣੀ ਪੱਖੇ ਦੀ ਸੇਵਾ, ਲੰਗਰ ਦੀ ਸੇਵਾ, ਜੋੜੇ ਝਾੜਨਾ ਆਦਿ।*

*(ੳ) ਗੁਰੂ ਕਾ ਲੰਗਰ - ਇਸ ਦੇ ਦੋ ਭਾਵ ਹਨ : ਇਕ ਸਿੱਖਾਂ ਨੂੰ ਸੇਵਾ ਸਿਖਾਉਣਾ, ਦੂਜਾ, ਊਚ-ਨੀਚ, ਛੂਤ-ਛਾਤ ਦਾ ਭਰਮ ਮਿਟਾਉਣਾ।*

*(ਅ) ਗੁਰੂ ਕੇ ਲੰਗਰ ਵਿਚ ਬੈਠ ਕੇ ਊਚ-ਨੀਚ, ਕਿਸੇ ਜ਼ਾਤ ਜਾਂ ਵਰਣ ਦਾ ਪ੍ਰਾਣੀ ਪ੍ਰਸ਼ਾਦ ਛਕ ਸਕਦਾ ਹੈ। ਪੰਗਤ ਵਿਚ ਬਿਠਾਣ ਲੱਗਿਆਂ ਕਿਸੇ ਦੇਸ਼, ਵਰਣ, ਜ਼ਾਤ ਜਾਂ ਮਜ਼੍ਹਬ ਦਾ ਵਿਤਕਰਾ ਨਹੀਂ ਕਰਨਾ। ਹਾਂ, ਇਕ ਥਾਲੀ ਵਿਚ ਕੇਵਲ ਅੰਮ੍ਰਿਤਧਾਰੀ ਸਿੱਖ ਹੀ ਛਕ ਸਕਦੇ ਹਨ।*

*(ਸਿੱਖ ਰਹਿਤ ਮਰਯਾਦਾ, ਪੰਨਾ 26)*

**ਗੁਰਬਾਣੀ ਵਿਚਾਰ:**

# ਵੈਸਾਖੁ ਸੁਹਾਵਾ ਤਾਂ ਲਗੈ...

*ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ॥*
*ਹਰਿ ਸਾਜਨੁ ਪੁਰਖੁ ਵਿਸਾਰਿ ਕੈ ਲਗੀ ਮਾਇਆ ਧੋਹੁ॥*
*ਪੁਤ੍ਰ ਕਲਤ੍ਰ ਨ ਸੰਗਿ ਧਨਾ ਹਰਿ ਅਵਿਨਾਸੀ ਓਹੁ॥*
*ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ॥*
*ਇਕਸੁ ਹਰਿ ਕੇ ਨਾਮ ਬਿਨੁ ਅਗੈ ਲਈਅਹਿ ਖੋਹਿ॥*
*ਦਯੁ ਵਿਸਾਰਿ ਵਿਗੁਚਣਾ ਪ੍ਰਭ ਬਿਨੁ ਅਵਰੁ ਨ ਕੋਇ॥*
*ਪ੍ਰੀਤਮ ਚਰਣੀ ਜੋ ਲਗੇ ਤਿਨ ਕੀ ਨਿਰਮਲ ਸੋਇ॥*
*ਨਾਨਕ ਕੀ ਪ੍ਰਭ ਬੇਨਤੀ ਪ੍ਰਭ ਮਿਲਹੁ ਪਰਾਪਤਿ ਹੋਇ॥*
*ਵੈਸਾਖੁ ਸੁਹਾਵਾ ਤਾਂ ਲਗੈ ਜਾ ਸੰਤੁ ਭੇਟੈ ਹਰਿ ਸੋਇ॥੩॥* (ਅੰਗ ੧੩੩)

(ਵੈਸਾਖੀ ਵਾਲਾ ਦਿਨ ਹਰੇਕ ਇਸਤਰੀ-ਮਰਦ ਵਾਸਤੇ ਰੀਝਾਂ ਵਾਲਾ ਦਿਨ ਹੁੰਦਾ ਹੈ, ਪਰ) ਵੈਸਾਖ ਵਿਚ ਉਨ੍ਹਾਂ ਇਸਤਰੀਆਂ ਦਾ ਦਿਲ ਕਿਵੇਂ ਖਲੋਵੇ ਜੋ ਪਤੀ ਤੋਂ ਵਿਛੁੜੀਆਂ ਪਈਆਂ ਹਨ, ਜਿਨ੍ਹਾਂ ਦੇ ਅੰਦਰ ਪਿਆਰ (ਦੇ ਪ੍ਰਗਟਾਵੇ) ਦੀ ਅਣਹੋਂਦ ਹੈ, (ਇਸ ਤਰ੍ਹਾਂ ਉਸ ਜੀਵ ਨੂੰ ਧੀਰਜ ਕਿਵੇਂ ਆਵੇ ਜਿਸ ਨੂੰ) ਸੱਜਣ-ਪ੍ਰਭੂ ਵਿਸਾਰ ਕੇ ਮਨ-ਮੋਹਣੀ ਮਾਇਆ ਚੰਬੜੀ ਹੋਈ ਹੈ?

ਨਾ ਪੁੱਤਰ, ਨਾ ਇਸਤਰੀ, ਨਾ ਧਨ, ਕੋਈ ਭੀ ਮਨੁੱਖ ਦੇ ਨਾਲ ਨਹੀਂ ਨਿਭਦਾ, ਇਕ ਅਬਿਨਾਸੀ ਪਰਮਾਤਮਾ ਹੀ ਅਸਲ ਸਾਥੀ ਹੈ। ਨਾਸ਼ਵੰਤ ਧੰਦੇ ਦਾ ਮੋਹ (ਸਾਰੀ ਲੋਕਾਈ ਨੂੰ ਹੀ) ਵਿਆਪ ਰਿਹਾ ਹੈ, (ਮਾਇਆ ਦੇ ਮੋਹ ਵਿਚ) ਮੁੜ-ਮੁੜ ਫਸ ਕੇ ਸਾਰੀ ਲੋਕਾਈ ਹੀ (ਆਤਮਿਕ ਮੌਤੇ) ਮਰ ਰਹੀ ਹੈ। ਇਕ ਪਰਮਾਤਮਾ ਦੇ ਨਾਮ ਸਿਮਰਨ ਤੋਂ ਬਿਨਾਂ ਹੋਰ ਜਿਤਨੇ ਭੀ ਕਰਮ ਇਥੇ ਕਰੀਦੇ ਹਨ, ਉਹ ਸਾਰੇ ਮਰਨ ਤੋਂ ਪਹਿਲਾਂ ਹੀ ਖੋਹ ਲਏ ਜਾਂਦੇ ਹਨ (ਭਾਵ, ਉਹ ਉੱਚੇ ਆਤਮਿਕ ਜੀਵਨ ਦਾ ਅੰਗ ਨਹੀਂ ਬਣ ਸਕਦੇ)।

ਪਿਆਰ-ਸਰੂਪ ਪ੍ਰਭੂ ਨੂੰ ਵਿਸਾਰ ਕੇ ਖ਼ੁਆਰੀ ਹੀ ਹੁੰਦੀ ਹੈ, ਪਰਮਾਤਮਾ ਤੋਂ ਬਿਨਾਂ ਜਿੰਦ ਦਾ ਹੋਰ ਕੋਈ ਸਾਥੀ ਹੀ ਨਹੀਂ ਹੁੰਦਾ। ਪ੍ਰਭੂ-ਪ੍ਰੀਤਮ ਦੀ ਚਰਨੀਂ ਜਿਹੜੇ ਬੰਦੇ ਲੱਗਦੇ ਹਨ, ਉਨ੍ਹਾਂ ਦੀ (ਲੋਕ-ਪਰਲੋਕ ਵਿਚ) ਭਲੀ ਸ਼ੋਭਾ ਹੁੰਦੀ ਹੈ।

ਹੇ ਪ੍ਰਭੂ! (ਤੇਰੇ ਦਰ 'ਤੇ) ਮੇਰੀ ਬੇਨਤੀ ਹੈ ਕਿ ਮੈਨੂੰ ਤੇਰਾ ਦਿਲ-ਰੱਜਵਾਂ ਮਿਲਾਪ ਨਸੀਬ ਹੋਵੇ। (ਰੁੱਤ ਫਿਰਨ ਨਾਲ ਚੁਫੇਰੇ ਬਨਸਪਤੀ ਪਈ ਸੁਹਾਵਣੀ ਹੋ ਜਾਏ, ਪਰ) ਜਿੰਦ ਨੂੰ ਵੈਸਾਖ ਦਾ ਮਹੀਨਾ ਤਦੋਂ ਹੀ ਸੋਹਣਾ ਲੱਗ ਸਕਦਾ ਹੈ, ਜੇ ਹਰੀ ਸੰਤ-ਪ੍ਰਭੂ ਮਿਲ ਪਏ ॥੩॥



***ਸੰਪਾਦਕੀ...***

# ਤਰਜੀਹਾਂ ਬਜਟ ਦੀਆਂ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਿੱਖ ਪੰਥ ਦੀ ਸਿਰਮੌਰ, ਜਥੇਬੰਧਕ ਤੇ ਪ੍ਰਤੀਨਿਧ ਸੰਸਥਾ ਹੈ। ਇਸ ਦਾ ਸਾਲਾਨਾ ਬਜਟ ਹਰ ਸਾਲ ਪੇਸ਼ ਕੀਤਾ ਜਾਂਦਾ ਹੈ। ਇਸ ਵਾਰ ਪੇਸ਼ ਕੀਤਾ ਗਿਆ ਬਜਟ ਪਾਰਦਰਸ਼ੀ ਤਰੀਕੇ ਨਾਲ (ਵੱਡ ਅਕਾਰੀ ਸਕਰੀਨ 'ਤੇ ਨਾਲੋ-ਨਾਲ ਵੇਰਵੇ ਦਿਖਾਏ ਗਏ) ਪੇਸ਼ ਕੀਤਾ ਗਿਆ। ਇਸ ਵਾਰ ਦੇ ਵਿੱਤੀ ਸਾਲ ੨੦੨੩-੨੪ ਦਾ ਸਾਲਾਨਾ ਬਜਟ ੧੧ ਅਰਬ ੩੮ ਕਰੋੜ ੧੪ ਲੱਖ ਰੁਪਏ ਦਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁਖ ਦਫ਼ਤਰ ਤੇਜਾ ਸਿੰਘ ਸਮੁੰਦਰੀ ਹਾਲ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਹੋਏ ਜਨਰਲ ਇਜਲਾਸ ਵਿਚ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ ਵੱਲੋਂ ਪੇਸ਼ ਕੀਤਾ ਗਿਆ, ਜਿਸ ਨੂੰ ਹਾਜ਼ਰ ਮੈਂਬਰ ਸਾਹਿਬਾਨ ਵੱਲੋਂ ਜੈਕਾਰਿਆਂ ਦੀ ਗੂੰਜ ਵਿਚ ਪ੍ਰਵਾਨਗੀ ਦਿੱਤੀ ਗਈ।

ਇਸ ਬਜਟ ਵਿਚ ਵੱਖ-ਵੱਖ ਵਿਭਾਗਾਂ ਅਤੇ ਅਦਾਰਿਆਂ ਦੀ ਹੋਣ ਵਾਲੀ ਆਮਦਨ, ਵੱਖ-ਵੱਖ ਕਾਰਜਾਂ ਲਈ ਰੱਖੀ ਗਈ ਰਾਸ਼ੀ ਦਾ ਖੁਲਾਸਾ ਕੀਤਾ ਗਿਆ। ਇਸ ਸਾਲ ਦੇ ਬਜਟ ਵਿਚ ਬੀਤੇ ਵਰ੍ਹੇ ਨਾਲੋਂ ੧੭ ਫੀਸਦੀ ਵਾਧਾ ਕੀਤਾ ਗਿਆ ਹੈ। ਪਿਛਲੇ ਵਿੱਤੀ ਵਰ੍ਹੇ ਦਾ ਬਜਟ ੯ ਅਰਬ ੮੮ ਕਰੋੜ ਰੁਪਏ ਦੇ ਲਗਭਗ ਸੀ। ਸਮੁੱਚੇ ਬਜਟ ਦਾ ਅਧਾਰ ਸੰਗਤਾਂ ਵੱਲੋਂ ਗੁਰਦੁਆਰਾ ਸਾਹਿਬਾਨ ਵਿਚ ਚੜ੍ਹਾਈ ਜਾਂਦੀ ਭੇਟਾ ਤੇ ਦਸਵੰਧ ਆਦਿ 'ਤੇ ਆਧਰਿਤ ਹੁੰਦਾ ਹੈ ਅਤੇ ਇਸੇ ਅਨੁਸਾਰ ਸਾਲਾਨਾ ਖਰਚੇ ਨਿਰਧਾਰਤ ਕੀਤੇ ਜਾਂਦੇ ਹਨ। ਇਸ ਬਜਟ ਦੀ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਭਵਿੱਖੀ ਯੋਜਨਾਵਾਂ ਤਹਿਤ ਪ੍ਰਸ਼ਾਸਕੀ ਸੇਵਾਵਾਂ ਵਾਸਤੇ 'ਨਿਸ਼ਚੈ ਸਿਖਲਾਈ ਕੇਂਦਰ' ਲਈ ੧ ਕਰੋੜ ਰੁਪਏ, ਵਿਦੇਸ਼ਾਂ ਵਿਚ ਸਿੱਖੀ ਪ੍ਰਚਾਰ ਕੇਂਦਰ ਸਥਾਪਤ ਕਰਨ ਲਈ ੭ ਕਰੋੜ ੯ ਲੱਖ ਰੁਪਏ, ਵਾਤਾਵਰਣ ਦੀ ਸ਼ੁੱਧਤਾ ਦੇ ਮੱਦੇਨਜ਼ਰ ਗੁਰਦੁਆਰਾ ਸਾਹਿਬਾਨ ਵਿਖੇ ਸੋਲਰ ਪਲਾਂਟ ਲਗਾਉਣ ਲਈ ੪ ਕਰੋੜ ੭੨ ਲੱਖ ਰੁਪਏ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਨਵੀਆਂ ਸਰਾਵਾਂ ਲਈ ੨੪ ਕਰੋੜ ਰੁਪਏ, ਭਾਈਚਾਰਕ ਭਲਾਈ ਲੈਬ ਅਤੇ ਦਵਾਖਾਨੇ ਲਈ ੬੦ ਲੱਖ ਰੁਪਏ, ਪੰਥਕ ਮਸਲਿਆਂ ਅਤੇ ਮੁਕੱਦਮਿਆਂ ਲਈ ੧ ਕਰੋੜ ੮੦ ਲੱਖ ਰੁਪਏ, ਧਰਮ ਅਰਥ ਫੰਡ ਅਤੇ ਪੰਥਕ ਭਲਾਈ ਫੰਡ ਵਾਸਤੇ ੩ ਕਰੋੜ ੬੯ ਲੱਖ ਰੁਪਏ, ਕੁਦਰਤੀ ਆਫ਼ਤਾਂ ਲਈ ੧ ਕਰੋੜ ੧੧ ਲੱਖ ਰੁਪਏ, ਗੁਰਸਿੱਖ ਵਿਦਿਆਰਥੀਆਂ ਦੀ ਵਿਦਿਆ ਲਈ ੧ ਕਰੋੜ ੭੦ ਲੱਖ ਰੱਖੇ ਗਏ ਹਨ। ਇਸੇ ਤਰ੍ਹਾਂ ਪੰਜਾਬ ਤੋਂ ਬਾਹਰਲੇ ਰਾਜਾਂ ਵਿਚ ਸਿੱਖੀ ਪ੍ਰਚਾਰ ਵਾਸਤੇ ੩ ਕਰੋੜ ੭੦ ਲੱਖ ਰੁਪਏ, ਆਉਣ ਵਾਲੀਆਂ ਸ਼ਤਾਬਦੀਆਂ ਲਈ ੨ ਕਰੋੜ ਰੁਪਏ, ਗੁਰਮਤਿ ਸਮਾਗਮਾਂ ਲਈ ੨ ਕਰੋੜ ੫੦ ਲੱਖ ਰੁਪਏ, ਖੇਡ ਅਕੈਡਮੀਆਂ ਲਈ ੩ ਕਰੋੜ ੫ ਲੱਖ ਰੁਪਏ ਖਰਚ ਕਰਨ ਬਾਬਤ ਰੱਖੇ ਗਏ ਹਨ।

ਪਿੱਛਲੇ ਲੰਬੇ ਸਮੇਂ ਤੋਂ ਜਿੱਥੇ ਸ਼੍ਰੋਮਣੀ ਕਮੇਟੀ ਬੰਦੀ ਸਿੰਘਾਂ ਦੀ ਰਿਹਾਈ ਲਈ ਯਤਨਸ਼ੀਲ ਹੈ, ਉੱਥੇ ਉਨ੍ਹਾਂ ਦੇ ਕੇਸਾਂ ਦੀ ਪੈਰਵਾਈ ਵੀ ਕਰ ਰਹੀ ਹੈ। ਹੁਣ ਉਨ੍ਹਾਂ ਦੀ ਰਿਹਾਈ ਲਈ ਵੱਡੇ ਪੱਧਰ 'ਤੇ ਦਸਤਖ਼ਤੀ ਮੁਹਿੰਮ ਚੱਲ ਰਹੀ ਹੈ। ਉਕਤ ਅਨੁਸਾਰ ਇਸ ਸਬੰਧੀ ਹੋਣ ਵਾਲੇ ਖਰਚ ਦੇ ਨਾਲ-ਨਾਲ ਇਨ੍ਹਾਂ ਨਜ਼ਰਬੰਦ ਸਿੰਘਾਂ ਦੇ ਪਰਿਵਾਰਾਂ ਨੂੰ ਸਹਾਇਤਾ ਲਈ ਵੀ ਵਿਸ਼ੇਸ਼ ਰਾਸ਼ੀ ਦਾ ਪ੍ਰਬੰਧ ਕੀਤਾ ਗਿਆ ਹੈ। ਇਸ ਦੇ ਨਾਲ ਹੀ ਗਰੀਬ ਵਿਦਿਆਰਥੀਆਂ, ਅੰਮ੍ਰਿਤਧਾਰੀ ਬੱਚਿਆਂ ਨੂੰ ਵਜੀਫੇ, ਸਿਕਲੀਗਰ ਤੇ

ਵਣਜਾਰੇ ਸਿੱਖਾਂ ਲਈ ਵੀ ਬਜਟ ਰੱਖਿਆ ਗਿਆ ਹੈ। ਇਸ ਤੋਂ ਇਲਾਵਾ ਸ਼੍ਰੋਮਣੀ ਕਮੇਟੀ ਦੀਆਂ ਭਵਿੱਖੀ ਯੋਜਨਾਵਾਂ ਵਿਚ ਸਿੱਖ ਮਾਮਲਿਆਂ ਦੀ ਪੈਰਵਾਈ, ਧਰਮ ਪ੍ਰਚਾਰ, ਲੋਕ ਭਲਾਈ ਕਾਰਜ, ਸਿਹਤ ਸਹੂਲਤਾਂ ਅਤੇ ਵਿਦਿਆ ਦੇ ਪ੍ਰਚਾਰ-ਪ੍ਰਸਾਰ ਦੀਆਂ ਤਰਜੀਹਾਂ ਸ਼ਾਮਲ ਹਨ। ਉਨ੍ਹਾਂ ਵਿਚ ਵਿਸ਼ੇਸ਼ ਤੌਰ 'ਤੇ ਸਿੱਖ ਨੌਜੁਆਨਾਂ ਨੂੰ ਪ੍ਰਸ਼ਾਸਕੀ ਸੇਵਾਵਾਂ ਵਿਚ ਲਿਆਉਣ ਲਈ ਖੋਲ੍ਹੀ ਗਈ ਅਕੈਡਮੀ ਜਿਸ ਵਿਚ ਹਰ ਸਾਲ ੨੫ ਬੱਚਿਆਂ ਨੂੰ ਮੁਫ਼ਤ ਕੋਚਿੰਗ ਦਿੱਤੀ ਜਾਇਆ ਕਰੇਗੀ, ਲਈ ਪਹਿਲੇ ਸਾਲ ਲਈ ੧ ਕਰੋੜ ਰੁਪਏ ਦੀ ਰਾਸ਼ੀ ਰੱਖੀ ਗਈ ਹੈ। ਭਾਵੇਂ ਕਿ ਸ਼੍ਰੋਮਣੀ ਕਮੇਟੀ ਦੇ ਇਸ ਅਹਿਮ ਕਾਰਜ ਲਈ ਸਿੱਖ ਸੰਗਤਾਂ ਵੱਲੋਂ ਜਿੱਥੇ ਸ਼ਲਾਘਾ ਕੀਤੀ ਜਾ ਰਹੀ ਹੈ, ਉੱਥੇ ਵਿਸ਼ੇਸ਼ ਸਹਿਯੋਗ ਦੇਣ ਦਾ ਵੀ ਭਰੋਸਾ ਦਿੱਤਾ ਗਿਆ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਸ. ਹਰਜਿੰਦਰ ਸਿੰਘ ਧਾਮੀ ਜੀ ਦੀ ਪ੍ਰੇਰਨਾ ਸਦਕਾ ਕੁਝ ਸੰਸਥਾਵਾਂ ਇਸ ਕਾਰਜ ਵਿਚ ਯੋਗਦਾਨ ਪਾਉਣ ਲਈ ਅੱਗੇ ਆ ਰਹੀਆਂ ਹਨ। ਪ੍ਰਧਾਨ ਜੀ, ਅਹੁਦੇਦਾਰ ਤੇ ਸਮੂਹ ਮੈਂਬਰ ਸਾਹਿਬਾਨ ਦੇ ਉਦਮ ਸਦਕਾ ਸ਼੍ਰੋਮਣੀ ਕਮੇਟੀ ਦੇ ਵਿਦਿਅਕ ਅਦਾਰਿਆਂ ਨੂੰ ਪੈਰਾਂ ਸਿਰ ਕਰਨ ਲਈ ਵੀ ਵਿਸ਼ੇਸ਼ ਤਵੱਜੋਂ ਦਿੱਤੀ ਗਈ ਹੈ ਜੋ ਕਿ ਛੇਤੀ ਹੀ ਸਵੈ-ਨਿਰਭਰ ਦੀ ਸਥਿਤੀ ਵਿਚ ਆ ਸਕਣਗੇ। ਸਮੇਂ ਦੀਆਂ ਸਰਕਾਰਾਂ ਦੀ ਗ਼ਲਤ ਨੀਅਤ ਤੇ ਨੀਤੀ ਕਰਕੇ ਪਿੱਛਲੇ ਲੰਬੇ ਸਮੇਂ ਤੋਂ ਸ਼੍ਰੋਮਣੀ ਕਮੇਟੀ ਦੇ ਵਿਦਿਅਕ ਅਦਾਰਿਆਂ ਲਈ ਸਰਕਾਰ ਵੱਲੋਂ ਦਿੱਤੀ ਜਾਣ ਵਾਲੀ ਐਸ.ਸੀ. ਸਕਾਲਰਸ਼ਿਪ ਰੋਕਣ ਅਤੇ ਏਡਿਡ ਪੋਸਟਾਂ ਪੂਰੀਆਂ ਨਾ ਕਰਨ ਕਰਕੇ ਵਿਦਿਅਕ ਸੰਸਥਾਵਾਂ ਉਪਰ ਗਹਿਰਾ ਅਸਰ ਪਿਆ ਹੈ। ਪਰ ਫਿਰ ਵੀ ਸ਼੍ਰੋਮਣੀ ਕਮੇਟੀ ਆਪਣੇ ਸੀਮਿਤ ਸਾਧਨਾਂ ਵਿਚੋਂ ਵਿਦਿਅਕ ਸੰਸਥਾਵਾਂ ਉਪਰ ਪਏ ਵਿੱਤੀ ਬੋਝ ਨੂੰ ਸੰਤੁਲਿਤ ਕਰਨ ਵਿਚ ਕਾਰਜਸ਼ੀਲ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਮੁਖ ਕੰਮ ਗੁਰਦੁਆਰਾ ਸਾਹਿਬਾਨ ਦੀ ਸੇਵਾ-ਸੰਭਾਲ, ਸਿੱਖੀ ਦਾ ਪ੍ਰਚਾਰ ਅਤੇ ਸਿੱਖ ਮਸਲਿਆਂ ਦੀ ਪੈਰਵਾਈ ਕਰਨਾ ਹੈ, ਜਿਸ ਪ੍ਰਤੀ ਉਹ ਨਿਰੰਤਰ ਆਪਣੀ ਜ਼ੁੰਮੇਵਾਰੀ ਨਿਭਾਅ ਰਹੀ ਹੈ ਅਤੇ ਭਵਿੱਖ ਵਿਚ ਵੀ ਵਚਨਬੱਧ ਹੈ। ਕੇਂਦਰੀ ਤੇ ਸੂਬਾ ਸਰਕਾਰਾਂ ਸਿੱਖਾਂ ਦੇ ਜ਼ਮਹੂਰੀ ਹੱਕਾਂ ਨੂੰ ਢਾਹ ਹੀ ਨਹੀਂ ਲਾ ਰਹੀਆਂ, ਸਗੋਂ ਸਿੱਖਾਂ ਦੀ ਕਿਰਦਾਰਕੁਸ਼ੀ ਕਰਨ ਵਿਚ ਵੀ ਕੋਈ ਕਸਰ ਬਾਕੀ ਨਹੀਂ ਛੱਡਦੀਆਂ। ਸ਼੍ਰੋਮਣੀ ਕਮੇਟੀ ਨੂੰ ਤੋੜਨ ਲਈ 'ਗੁਰਦੁਆਰਾ ਐਕਟ ੧੯੨੫' ਦੀ ਉਲੰਘਣਾ ਕਰਦਿਆਂ ਹਰਿਆਣਾ ਕਮੇਟੀ ਵੱਖਰੀ ਬਣਾ ਦਿੱਤੀ ਗਈ। ਹਰਿਆਣਾ ਰਾਜ ਅੰਦਰ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਅਧੀਨ ਚੱਲ ਰਹੇ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਨਵੀਂ ਬਣੀ ਹਰਿਆਣਾ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਰਕਾਰਾਂ ਦੀ ਮੰਦ-ਮਨਸ਼ਾ ਕਰਕੇ ਜ਼ਬਰੀ ਹਥਿਆ ਲਿਆ ਗਿਆ ਹੈ, ਜਦੋਂ ਕਿ ਗੁਰਦੁਆਰਾ ਐਕਟ ੧੯੨੫ ਦੇ ਅਧੀਨ ਇਹ ਗੁਰਦੁਆਰਾ ਸਾਹਿਬਾਨ ਅੱਜ ਵੀ ਨੋਟੀਫਾਈਡ ਹਨ। ਪਰੰਤੂ ਫਿਰ ਵੀ ਸ਼੍ਰੋਮਣੀ ਕਮੇਟੀ ਵੱਲੋਂ ਹਰਿਆਣਾ ਵਿਚਲੇ ਗੁਰਦੁਆਰਾ ਸਾਹਿਬਾਨ ਲਈ ਵੱਖਰੇ ਤੌਰ 'ਤੇ ੫੭ ਕਰੋੜ ੧੧ ਲੱਖ ਰੁਪਏ ਦਾ ਬਜਟ ਰੱਖਿਆ ਹੈ।

**ਬਜਟ ਇਜਲਾਸ ਦੌਰਾਨ ਸਿੱਖ ਮਸਲਿਆਂ ਸਬੰਧੀ ਅਹਿਮ ਮਤੇ ਵੀ ਪਾਸ ਕੀਤੇ ਗਏ-** ਸਿੱਖ ਸੰਸਥਾਵਾਂ ਨੂੰ ਕਮਜ਼ੋਰ ਕਰਨ ਅਤੇ ਸਿੱਖ ਸ਼ਕਤੀ ਨੂੰ ਤੋੜਨ ਲਈ ਸਰਕਾਰਾਂ ਤੇ ਏਜੰਸੀਆਂ ਵੱਲੋਂ ਕੋਝੀਆਂ ਚਾਲਾਂ ਚੱਲੀਆਂ ਜਾ ਰਹੀਆਂ ਹਨ। ਜਿਸ ਕਰਕੇ ਅੱਜ ਸਿੱਖਾਂ ਦੀ ਹੋਂਦ ਨੂੰ ਬਚਾਉਣ ਲਈ ਵੀ ਵੱਡਾ ਖਤਰਾ ਭਾਂਪ ਰਿਹਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਇੰਨਾਂ ਮੁੱਦਿਆ ਸਬੰਧੀ ਮੁੱਢ ਤੋਂ ਹੀ ਜਿੱਥੇ ਚਿੰਤਤ ਹੈ, ਉੱਥੇ ਸਿੱਖ ਮਸਲਿਆਂ ਨੂੰ ਹੱਲ ਕਰਨ/ਕਰਵਾਉਣ ਲਈ ਕਾਰਜਸ਼ੀਲ ਹੈ। ਇਸੇ ਲਈ ਸ਼੍ਰੋਮਣੀ ਕਮੇਟੀ ਵੱਲੋਂ ਸਮੇਂ-ਸਮੇਂ ਵਿਸ਼ੇਸ਼ ਮਤੇ ਲਿਆਂਦੇ ਜਾਂਦੇ ਹਨ। ਇਸ ਸਾਲ ਦੇ ਬਜਟ ਇਜਲਾਸ ਦੌਰਾਨ ਸਿੱਖ ਮਸਲਿਆਂ ਨਾਲ ਸਬੰਧਤ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਵੱਲੋਂ ਅਹਿਮ ਮਤੇ ਪੇਸ਼ ਕੀਤੇ ਗਏ। ਇਨ੍ਹਾਂ ਮਤਿਆਂ ਨੂੰ ਹਾਜ਼ਰ ਮੈਂਬਰਾਂ ਨੇ ਜੈਕਾਰਿਆਂ ਦੀ ਗੂੰਜ ਵਿਚ

ਪ੍ਰਵਾਨਗੀ ਦਿੱਤੀ। ਪਾਸ ਕੀਤੇ ਗਏ ਮਤਿਆਂ ਵਿਚ ਸਿੱਖਾਂ ਨੂੰ ਆਪਣੇ ਬੱਚਿਆਂ ਦੇ ਨਾਂ ਰੱਖਣ ਸਮੇਂ ਸਿੰਘ ਅਤੇ ਕੌਰ ਲਗਾਉਣ; ਸਿੱਖ ਨੌਜੁਆਨੀ ਨੂੰ ਪ੍ਰਸ਼ਾਸਕੀ ਸੇਵਾਵਾਂ (ਆਈਏਐਸ, ਆਈਪੀਐਸ, ਆਈਐਫਐਸ, ਪੀਪੀਐਸਸੀ ਆਦਿ) ਮੁਕਾਬਲਾ ਪ੍ਰੀਖਿਆਵਾਂ ਦੀ ਕੋਚਿੰਗ ਦੇਣ ਲਈ ਸੰਗਤ ਨੂੰ ਸਹਿਯੋਗ ਕਰਨ; ਸਿੱਖ ਜੋੜ-ਮੇਲਿਆਂ ਮੌਕੇ ਗੁਰਮਤਿ ਦੀ ਭਾਵਨਾ ਅਨੁਸਾਰ ਸ਼ਮੂਲੀਅਤ ਕਰਨ; ਪੰਜਾਬ ਦੇ ਮੌਜੂਦਾ ਬਣੇ ਹਾਲਾਤਾਂ ਵਿਚ ਸਰਕਾਰਾਂ ਵੱਲੋਂ ਸਿੱਖ ਨੌਜੁਆਨਾਂ ਨੂੰ ਗ੍ਰਿਫ਼ਤਾਰ ਕਰਨ ਦੀ ਕਰੜੀ ਨਿੰਦਾ; ਇਨ੍ਹਾਂ ਹਾਲਾਤਾਂ ਦੌਰਾਨ ਮੀਡੀਆ ਅਦਾਰਿਆਂ, ਪੱਤਰਕਾਰਾਂ ਅਤੇ ਵੈੱਬ ਚੈਨਲਾਂ ਖਿਲਾਫ ਕੀਤੀ ਕਾਰਵਾਈ ਦੀ ਨਿੰਦਾ; ਸਿੱਖ ਇਤਿਹਾਸ ਨੂੰ ਵਿਗਾੜਨ ਅਤੇ ਸਿੱਖਾਂ ਦੀ ਕਿਰਦਾਰਕੁਸ਼ੀ ਕਰਨ ਵਾਲੇ ਸੋਸ਼ਲ ਮੀਡੀਆ ਪਲੇਟਫਾਰਮਾਂ ਅਤੇ ਵਿਅਕਤੀਆਂ 'ਤੇ ਕਾਰਵਾਈ ਦੀ ਮੰਗ; ਸਿੱਖ ਕੌਮ ਦੇ ਵੱਖ-ਵੱਖ ਸੂਬਿਆਂ ਦੇ ਇਤਿਹਾਸਕ ਅਸਥਾਨਾਂ ਸਮੇਤ ਅੰਤਰਰਾਸ਼ਟਰੀ ਸਿੱਖ ਮਸਲੇ ਹੱਲ ਕਰਨ ਲਈ ਭਾਰਤ ਸਰਕਾਰ ਪਾਸੋਂ ਮੰਗ; ਹਰਿਆਣਾ ਸਿੱਖ ਗੁਰਦੁਆਰਾ ਐਕਟ ੨੦੧੪ ਦਾ ਕਰੜਾ ਵਿਰੋਧ ਕਰਦਿਆਂ ਭਾਰਤ ਸਰਕਾਰ ਪਾਸੋਂ ਇਸ ਨੂੰ ਰੱਦ ਕਰਨ ਦੀ ਮੰਗ; ਸ. ਭਗਵੰਤ ਸਿੰਘ ਮਾਨ ਦੀ ਅਗਵਾਈ ਵਾਲੀ ਪੰਜਾਬ ਸਰਕਾਰ ਵੱਲੋਂ ਮੁਹੱਲਾ ਕਲੀਨਿਕ ਖੋਲ੍ਹਣ ਦੇ ਨਾਂ 'ਤੇ ਸਿੱਖ ਸ਼ਖ਼ਸੀਅਤਾਂ ਅਤੇ ਸ਼ਹੀਦਾਂ ਦੀਆਂ ਯਾਦਗਾਰਾਂ ਵਜੋਂ ਬਣੇ ਸਿਹਤ ਕੇਂਦਰਾਂ ਦੇ ਨਾਂ ਬਦਲਣ ਦੀ ਨਿਖੇਧੀ ਦਾ ਮਤਾ; 'ਸਿੱਖ ਇੱਕ ਵੱਖਰੀ ਕੌਮ ਹੈ' ਦਾ ਮਤਾ ਵੀ ਲਿਆਂਦਾ ਗਿਆ। ਇਸ ਤੋਂ ਇਲਾਵਾ ਹੋਰ ਵੀ ਕੁਝ ਅਹਿਮ ਮਤੇ ਪਾਸ ਕੀਤੇ ਗਏ।

ਇਸ ਸਾਲ ਦਾ ਜਨਰਲ ਬਜਟ ਇਜਲਾਸ ਜਿੱਥੇ ਸ਼੍ਰੋਮਣੀ ਕਮੇਟੀ ਦੇ ਔਸਤਨ ਆਮਦਨ/ਖਰਚ ਦੀ ਪਾਰਦਰਸ਼ੀ ਰੂਪ-ਰੇਖਾ ਪੇਸ਼ ਕਰਦਾ ਸੰਪੰਨ ਹੋਇਆ, ਉੱਥੇ ਆਪਣੇ ਜ਼ਮਹੂਰੀ ਹੱਕਾਂ ਦੀ ਰਾਖੀ, ਸਿੱਖ ਮਸਲਿਆਂ ਪ੍ਰਤੀ ਸੰਜੀਦਾ ਤੇ ਸਿੱਖ ਆਚਰਣ ਦੀ ਅਹਿਮੀਅਤ ਦਰਸਾਉਂਦਿਆਂ ਅਹਿਮ ਮਤਿਆਂ ਰਾਹੀਂ ਮੌਜੂਦਾ ਕੇਂਦਰ ਸਰਕਾਰ ਤੇ ਸੂਬਾ ਸਰਕਾਰਾਂ ਨੂੰ ਕਰੜੇ ਹੱਥੀਂ ਲੈਂਦਾ ਹੋਇਆ ਸਮਾਪਤ ਹੋਇਆ। ■

## ਗੁਰਪੁਰਬਾਂ ਸਮੇਂ ਸਜਾਏ ਜਾਂਦੇ ਜਲੌ

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਗੁਰਦੁਆਰਾ ਬਾਬਾ ਅਟੱਲ ਰਾਏ ਸਾਹਿਬ ਵਿਖੇ ਹੇਠ ਲਿਖੇ ਗੁਰਪੁਰਬਾਂ 'ਤੇ ਜਲੌ ਸਜਾਏ ਜਾਂਦੇ ਹਨ, ਦੀਪਮਾਲਾ ਤੇ ਆਤਿਸ਼ਬਾਜ਼ੀ ਕੀਤੀ ਜਾਂਦੀ ਹੈ:

* ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਨਾਨਕ ਦੇਵ ਜੀ
* ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਰਾਮਦਾਸ ਜੀ
* ਗੁਰਗੱਦੀ ਦਿਵਸ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ
* ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ
* ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ
* ਪਹਿਲਾ ਪ੍ਰਕਾਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

***ਜਲੌ ਦਾ ਸਮਾਂ: ਸਵੇਰੇ ੯ ਤੋਂ ੧੨ ਵਜੇ ਦੁਪਹਿਰ ਤੀਕ।***

# ਦਸਮ ਪਾਤਸ਼ਾਹ ਦੀ ਵੈਸਾਖੀ

*-ਸਿਰਦਾਰ ਕਪੂਰ ਸਿੰਘ*

ਆਗਰੇ ਤੋਂ ਕੁਝ ਮੀਲ ਬਾਹਰ ਸਿਕੰਦਰਾ ਹੈ, ਜਿੱਥੇ ਸ਼ਹਿਨਸ਼ਾਹ ਅਕਬਰ ਦਾ ਮਕਬਰਾ ਹੈ। ਇਸ ਆਲੀਸ਼ਾਨ ਮਕਬਰੇ ਵਿਚ ਅਕਬਰ ਦੀ ਕਬਰ ਦੇ ਸਥਾਨ ਨੂੰ ਵੇਖੋ ਤਾਂ ਹੈਰਾਨ ਰਹਿ ਜਾਈਦਾ ਹੈ ਕਿ ਇਸ ਮੁਗ਼ਲ ਬਾਦਸ਼ਾਹ ਦੀ ਲਾਸ਼ ਦਾ ਮੂੰਹ ਸੂਰਜ ਦੇ ਚੜ੍ਹਾ ਵੱਲ ਹੈ ਤੇ ਲੱਤਾਂ ਪੈਰ, ਪੱਛਮ ਵੱਲ। ਕਾਬੇ ਵੱਲ ਪੈਰ ਕਰਨ ਦਾ ਵਿਅੰਗ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ ਕੀਤਾ ਸੀ, ਪਰ ਅਕਾਲ ਪੁਰਖ ਦੀ ਸਰਵ ਵਿਆਪਕਤਾ ਦਿਖਾਉਣ ਲਈ। ਪਰ ਅਕਬਰ ਮਰਨ ਪਿੱਛੋਂ ਪੂਰਬ ਵੱਲ ਮੂੰਹ ਕਰੀ ਪਿਆ ਹੈ ਤਾਂ ਜੋ ਚੜ੍ਹਦੇ ਸੂਰਜ ਦੀਆਂ ਕਿਰਨਾਂ ਉਸ ਦੇ ਮਸਤਕ ਉਤੇ ਪੈਣ। ਸੂਰਜ ਬਨਸਪਤੀ, ਜੀਵ ਜੰਤੂਆਂ ਦੇ ਪ੍ਰਾਣਾਂ ਦਾ ਆਧਾਰ ਹੈ। ਅਕਬਰ ਸੂਰਜ ਨੂੰ ਅਦ੍ਰਿਸ਼ਟ ਸ਼ਕਤੀ ਦਾ ਪ੍ਰਤੱਖ ਰੂਪ ਮੰਨਦਾ ਸੀ ਅਤੇ ਅਗਨੀ, ਨੂਰ, ਰੋਸ਼ਨੀ ਦਾ ਧਿਆਨ ਤੇ ਪੂਜਾ, ਉਹ ਉੱਚਤਮ ਆਤਮ ਸਾਧਨ ਕਰ ਕੇ ਮੰਨਦਾ ਸੀ। ਸੰਨ ੧੫੭੮ ਈ: ਵਿਚ ਉਸ ਨੇ ਗੁਜਰਾਤ ਦੇ ਪਾਰਸੀ ਦਸਤੂਰ ਮਹਾਤਮਾ ਨੂੰ ਆਗਰੇ ਦਰਸ਼ਨਾਂ ਲਈ ਬੁਲਾ ਭੇਜਿਆ ਸੀ ਅਤੇ ਉਸ ਤੋਂ ਕੁਝ ਵਰ੍ਹੇ ਪਿੱਛੋਂ ਉਸ ਨੇ ਈਰਾਨ ਤੋਂ ਜਬਰਦਸਤੀ ਧਰਮ ਦੇ ਆਚਰੀਯ ਅਰਦੇਸ਼ੀਰ ਤੇ ਕਵਿਆਨ ਬੁਲਵਾਏ ਸਨ ਤਾਂ ਜੋ ਉਸ ਨੂੰ ਸੂਰਜ ਤੇ ਅਗਨੀ ਦੀ ਮਹੱਤਤਾ ਬਾਰੇ ਗਿਆਨ ਦੇਣ।

ਵੈਸਾਖੀ ਵਾਲੇ ਦਿਨ ਸੂਰਜ ਪੂਰਬੀ ਅਕਾਸ਼ ਵਿਚ ਆਪਣੀ ਉੱਚ ਗਤੀ ਵਿਚ ਅਥਵਾ ਪੂਰਨ ਬਲ ਤੇ ਤੇਜ਼ ਵਿਚ ਹੁੰਦਾ ਹੈ ਅਤੇ ਇਹ ਦਿਹਾੜਾ, ਸਾਡੇ ਦੇਸ਼ ਵਿਚ ਪ੍ਰਾਚੀਨ ਸਮਿਆਂ ਤੋਂ ਬੜਾ ਮਹੱਤਤਾਪੂਰਨ ਦਿਹਾੜਾ ਮੰਨਿਆ ਜਾਂਦਾ ਰਿਹਾ ਹੈ।

ਸਿੱਖਾਂ ਵਿਚ ਵੈਸਾਖੀ ਦੀ ਆਤਮਕ ਸਨਮਾਨਤਾ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਪ੍ਰਚਲਤ ਹੋਣ ਦੀ ਸਾਖ, ਭਾਈ ਗੁਰਦਾਸ ਜੀ ਨੇ ਭਰੀ ਹੈ:

*ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ। (ਵਾਰ ੧:੨੭)*

ਭਾਈ ਗੁਰਦਾਸ ਜੀ ਦੀ ਇਸੇ ਤੁਕ ਦੇ ਆਧਾਰ ਤੋਂ ਕਈ ਵਿਦਵਾਨ ਇਉਂ ਮੰਨਦੇ ਹਨ ਕਿ ਇਹੋ ਵੈਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ ਦਿਹਾੜਾ ਹੈ ਅਤੇ ਇਹ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ ਪੁਰਬ ਹੋਣ ਕਰਕੇ ਹੀ ਇਸ ਦਿਨ ਦਸਮ ਪਾਤਸ਼ਾਹ ਨੇ ਖੰਡੇ ਦਾ ਅੰਮ੍ਰਿਤ ਤਿਆਰ ਕਰਕੇ ਖਾਲਸਾ ਪੰਥ ਸਾਜਿਆ ਸੀ।

ਕਿਵੇਂ ਭੀ ਹੋਵੇ ਵੈਸਾਖੀ ਕੇਵਲ ਇਕ ਮੌਸਮੀ ਤਿਉਹਾਰ ਹੀ ਨਹੀਂ ਸਗੋਂ ਇਹ ਅਨੇਕਾਂ ਗੋਝ ਰਹੱਸਾਂ ਦਾ ਸੂਚਕ ਹੈ, ਜਿਨ੍ਹਾਂ ਰਹੱਸਾਂ ਦਾ ਕਿ ਖਾਲਸੇ ਦੀ ਸਾਜਨਾ ਨਾਲ ਗੂੜ੍ਹਾ ਸੰਬੰਧ ਹੈ। ਦਸਮ ਪਾਤਸ਼ਾਹ ਦਾ ਸ੍ਰੀ ਮੁਖ ਵਾਕ ਹੈ, ਕਿ:

*ਖਾਲਸਾ ਮੇਰੋ ਰੂਪ ਹੈ ਖਾਸ। ਖਾਲਸੇ ਮਹਿ ਹਉ ਕਰਉ ਨਿਵਾਸ।*

ਜਿਸ ਤੋਂ ਸਿਧ ਹੈ ਕਿ ਸਤਿਗੁਰੂ ਦਾ ਸੰਕੇਤ ਕਿਸੇ ਉੱਚਤਮ ਆਤਮਕ ਔਜ (ਤੇਜ) ਵੱਲ ਹੈ, ਜਿਹੜਾ ਕਿ ਵੈਸਾਖੀ ਦੇ ਉਚਗਤੀ ਪ੍ਰਾਪਤ ਸੂਰਜ ਵਾਂਗਰ, ਸਰਵ-ਵਿਸ਼ਵ ਦਾ ਰੂਹਾਨੀ ਆਧਾਰ ਤੇ ਆਦਰਸ਼ ਹੈ।

ਦਸਮ ਪਾਤਸ਼ਾਹ ਦਾ 'ਖਾਸ ਰੂਪ' ਕੋਈ ਐਵੇਂ ਨਿਰੀ ਬਾਹਰਲੀ ਰਹਿਤ ਬਹਿਤ ਰੱਖਣ ਵਾਲਾ ਕਦਾਚਿਤ ਨਹੀਂ ਹੋ ਸਕਦਾ। ਉਹ ਤਾਂ ਕੋਈ ਐਸਾ ਬ੍ਰਹਮ ਗਿਆਨੀ, ਗੁਰੂ ਪ੍ਰਾਇਣ, ਉੱਚਤਮ ਆਤਮਕ ਔਜ (ਤੇਜ)

ਵਾਲਾ ਮਨੁੱਸ਼ ਹੀ ਹੋ ਸਕਦਾ ਹੈ, ਜੋ ਧਰਤੀ ਉੱਤੇ ਸਰਵ ਸ਼ਕਤੀਮਾਨ ਅਕਾਲ-ਪੁਰਖ ਦਾ ਨੁਮਾਇੰਦਾ ਜਾਂ ਵਰਤੋਂ ਹੋਣ ਦੇ ਯੋਗ ਹੋਵੇ।

ਅਬਦੁਲ ਕਰੀਮ ਜ਼ੀਲੀ ਤੇਰ੍ਹਵੀਂ ਸਦੀ ਵਿਚ ਇਕ ਮਹਾਨ ਮੁਸਲਮ ਚਿੰਤਕ ਹੋਇਆ ਹੈ ਜਿਸ ਦੀ ਅਰਬੀ ਭਾਸ਼ਾ ਦੀ ਪੁਸਤਕ, 'ਫਸੂਸਲ ਹਿਕਮੇ' ਵਿਚ ਪੁਰਸ਼ੋਤਮ, ਪੂਰਨ ਪੁਰਖ, ਦੀ ਵਿਆਖਿਆ ਹੈ, 'ਅਕਮਲਉਲਇਨਸਾਨ' ਦੀ ਸੰਗਿਆ ਹੇਠਾਂ। ਭਾਗਵਤ ਗੀਤਾ ਵਿਚ ਭੀ ਸ੍ਰੀ ਕ੍ਰਿਸ਼ਨ ਜੀ ਨੇ ਕਿਹਾ ਹੈ ਕਿ ਮਨੁੱਖਾਂ ਵਿਚ ਮੈਂ ਪੁਰਸ਼ੋਤਮ ਹਾਂ। ਅਕਬਰ ਸ਼ਹਿਨਸ਼ਾਹ ਨੂੰ ਵੀ ਆਪੂੰ 'ਅਕਮਲਉਲਇਨਸਾਨ' ਹੋਣ ਦਾ ਹੀ ਝਾਉਲਾ ਪਿਆ ਸੀ, ਜਿਸ ਕਾਰਨ ਸੂਰਜ ਉਸ ਦੀਆਂ ਆਤਮਕ ਰੁਚੀਆਂ ਦਾ ਕੇਂਦਰ ਬਣਿਆ ਰਿਹਾ ਸੀ। ਕਿਸੇ ਅਜਿਹੇ ਪੁਰਸ਼ੋਤਮ ਪੂਰਨ ਪੁਰਖ ਦੀ ਉਪਜ ਆਮਦ ਹੀ ਸੰਸਾਰ ਰਚਨਾ ਦਾ ਮੁੱਖ ਮੰਤਵ ਮਹਾਨ ਜਰਮਨ ਫ਼ਿਲਾਸਫਰ, ਨੀਤਸ਼ੇ ਨੇ ਪ੍ਰਚਾਰਿਆ ਹੈ:

"Lo, I preach to you the superman, Superman is the meaning of the earth."

ਈਰਾਨ ਦੇ ਜਗਤ ਵਿਖਯਾਤ ਅਧਿਆਤਮਕ ਕਵੀ, ਮੌਲਾਨਾ ਰੂਮੀ ਦੀ ਪ੍ਰਸਿੱਧ ਰਚਨਾ 'ਮਥਨਵੀ' ਵਿਚ ਅੰਕਤ ਹੈ:-

'ਦੀ ਸ਼ੈਖ਼ ਬ-ਚਰਾਗ਼ ਹਮੀ ਗਸ਼ਤ ਸ਼ਹਿਰ ਕਜ਼ ਦਾਮੋ ਦਦ ਮਲੂਲਮੋ ਇਨਸਾਨਮ ਆਰਜ਼ੂਸਤ,

ਗੁਫਤਮ ਕਿ ਯਾਫਤ ਮੀ ਨਸ਼ਵਦ ਜੁਸਤਹੇਮ ਮਾ ਗੁਫ਼ਤ ਆਂ ਕਿ ਯਾਫਤ ਮੀ ਨਾ ਸ਼ਵਦ ਆਨਮ ਆਰਜ਼ੂਸਤ।

(ਕਲ੍ਹ ਤਪੱਸਵੀ ਮਹਾਰਾਜ, ਹੱਥ ਵਿਚ ਦੀਵਾ ਫੜੀ ਨਗਰ ਦੇ ਗਿਰਦ-ਗਿਰਦ ਘੁੰਮ ਰਹੇ ਸਨ ਅਤੇ ਕਹਿ ਰਹੇ ਸਨ, "ਯਾਰੋ, ਮੈਂ ਪਸ਼ੂਆਂ ਨੂੰ ਦੇਖ ਦੇਖ ਦੁਖੀ ਹੋ ਗਿਆ ਹਾਂ, ਇਸ ਲਈ ਹੁਣ ਕਿਸੇ ਮਨੁੱਖ ਦੀ ਢੂੰਡ ਵਿਚ ਹਾਂ। ਅਸਾਂ ਆਖਿਆਂ, "ਅਸੀਂ ਆਪ ਬਹੁਤ ਲੱਭ ਚੁਕੇ ਹਾਂ, ਪਰ ਇਹ ਵਸਤੂ ਦੁਰਲੱਭ ਹੈ", ਤਾਂ ਤਪੱਸਵੀ ਜੀ ਨੇ ਉੱਤਰ ਦਿੱਤਾ, "ਜੋ ਵਸਤੂ ਦੁਰਲੱਭ ਅਥਵਾ ਅਲੱਭਯ ਹੈ, ਮੈਂ ਉਸੇ ਦੀ ਟੋਲ ਵਿਚ ਹਾਂ।")

ਕਿਸੇ ਅਜਿਹੇ ਆਦਰਸ਼ ਨੂੰ ਸਾਖਿਆਤ ਕਰਨ ਹਿੱਤ ਦਸਮ ਪਾਤਸ਼ਾਹ ਨੇ ਵੈਸਾਖੀ ਵਾਲੇ ਦਿਨ ਖਾਲਸਾ ਸਾਜਣ ਦਾ ਕੌਤਕ ਕੀਤਾ ਸੀ। ਖਾਲਸੇ ਦਾ ਇਹ ਰੂਪ ਅਨੇਕਾਂ ਆਦਮੀਆਂ ਨੇ ਧਾਰਨ ਕੀਤਾ ਹੈ, ਪਰ ਇਸਦੀ ਦਾਮਨਕ ਚਕਾਚੁੰਧ ਵੱਲ ਅੱਖਾਂ ਪੁੱਟਣ ਦਾ ਹੌਸਲਾ ਸਾਹਸ ਕਿਸੇ ਵਿਰਲੇ ਨੇ ਹੀ ਕੀਤਾ ਹੋਵੇਗਾ। ਭੇਖਧਾਰੀ ਸੰਸਾਰੀ ਅਨੇਕ ਹਨ, ਪਰ ਖਾਲਸਾ ਦੇ ਸ਼ੁਧ ਰੂਪ ਦੀ ਪ੍ਰਾਪਤੀ ਦੀ ਅਕਾਂਕਸ਼ਾ ਰੱਖਣ ਵਾਲੇ ਕਿੰਨੇ ਕੁ ਹਨ? ■

# ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਬਹੁਪੱਖੀ ਦੇਣ

*-ਸ. ਸੁਰਿੰਦਰ ਸਿੰਘ ਨਿਮਾਣਾ**

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦਾ ਸਮੁੱਚਾ ਜੀਵਨ ਹੀ ਦੇਸ਼, ਕੌਮ ਤੇ ਮਨੁੱਖਤਾ ਦੇ ਵੱਡੇ ਹਿੱਤਾਂ ਜਾਂ ਕਲਿਆਣ ਹਿੱਤ ਕੀਤੀਆਂ ਅਣਗਿਣਤ ਤੇ ਅਦੁੱਤੀ ਕੁਰਬਾਨੀਆਂ ਨਾਲ ਭਰਪੂਰ ਹੈ। ਆਪ ਜੀ ਆਪਣੇ ਯੁੱਗ ਦੀ ਇਕ ਸਰਬਸਾਂਝੀ ਤੇ ਅਦੁੱਤੀ ਸ਼ਖ਼ਸੀਅਤ ਸਨ। ਕਸ਼ਮੀਰ ਦੇ ਕੱਟੜ ਹਠ ਧਰਮੀ ਤਤਕਾਲੀ ਮੁਗ਼ਲ ਰਾਜ ਦੇ ਸਤਾਏ ਤੇ ਖੌਫ਼ਜ਼ਦਾ ਬ੍ਰਾਹਮਣਾਂ ਦੇ ਵਫਦ ਦਾ ਸਿਰਫ ਤੇ ਸਿਰਫ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਪਾਸ ਪੁਕਾਰ ਲੈ ਕੇ ਆਉਣਾ ਤੇ ਉਨ੍ਹਾਂ ਨੂੰ ਆਪਣਾ ਦੁੱਖ ਦੱਸਣਾ ਗੁਰੂ ਸਾਹਿਬ ਦੀ ਵਿਲੱਖਣ ਸਰਬਸਾਂਝੀ ਸ਼ਖ਼ਸੀਅਤ ਦਾ ਪ੍ਰਤੱਖ ਪ੍ਰਮਾਣ ਹੈ। ਕਿਸੇ ਦੂਸਰੇ ਧਰਮ ਦੇ ਦੁਖੀ ਲੋਕਾਂ ਦੇ ਵਾਸਤੇ ਸੀਸ ਦੇ ਦੇਣਾ ਤੇ ਜ਼ਿੰਦਗੀ ਵਾਰ ਦੇਣਾ ਇਹ ਸੰਸਾਰ ਭਰ ਦੇ ਇਤਿਹਾਸ ਵਿਚ ਸਿਰਫ ਤੇ ਸਿਰਫ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਹੀ ਹਿੱਸੇ ਆਇਆ ਹੈ। ਬਾਲ ਸ੍ਰੀ ਗੋਬਿੰਦ ਰਾਇ ਜੀ ਦਾ ਗੁਰੂ ਪਿਤਾ ਨੂੰ ਖੁਦ, ਬ੍ਰਾਹਮਣਾਂ ਦੇ ਦਰਦ 'ਚ ਪਸੀਜ ਕੇ ਬਾਲ-ਆਯੂ 'ਚ ਸਮੇਂ ਦੇ ਬਾਦਸ਼ਾਹ ਨੂੰ ਸਮਝਾਉਣ ਵਾਸਤੇ ਭਾਵ ਕਿ ਜ਼ਿੰਦਗੀ ਕੁਰਬਾਨ ਕਰ ਦੇਣ ਵਾਸਤੇ ਦਿੱਲੀ ਨੂੰ ਤੋਰਨਾ ਵੀ ਦੁਨੀਆ ਭਰ 'ਚ ਬੇਮਿਸਾਲ ਤੇ ਹਰ ਸੰਵੇਦਨਸ਼ੀਲ ਹਿਰਦੇ ਵਿਚ ਹੈਰਾਨੀ ਤੇ ਵਿਸਮਾਦ ਉਪਜਾਉਣ ਵਾਲਾ ਕਾਰਨਾਮਾ ਹੈ। ਵਕਤ ਦਾ ਕੱਟੜ ਹਠਧਰਮੀ ਬਾਦਸ਼ਾਹ ਆਪਣੀ ਪਰਜਾ ਵਿਰੋਧੀ ਕੁਨੀਤੀ ਤੋਂ ਮੋੜਿਆ ਨਾ ਜਾ ਸਕਿਆ। ਬਾਦਸ਼ਾਹ ਔਰੰਗਜ਼ੇਬ ਦੇ ਆਦੇਸ਼-ਨਿਰਦੇਸ਼ 'ਤੇ ਗੁਰੂ ਜੀ ਦੇ ਨਾਲ ਗਏ ਨਾਮਵਰ ਤੇ ਸੂਝਵਾਨ ਗੁਰਸਿੱਖਾਂ ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ ਅਤੇ ਭਾਈ ਦਿਆਲਾ ਜੀ ਨੂੰ ਰੌਂਗਟੇ ਖੜ੍ਹੇ ਕਰ ਦੇਣ ਵਾਲੇ ਤਸੀਹੇ ਦਿੰਦਿਆਂ ਗੁਰੂ ਜੀ ਦੀਆਂ ਅੱਖਾਂ ਸਾਹਮਣੇ ਸ਼ਹੀਦ ਕੀਤਾ। ਇਸ ਪਿੱਛੇ ਮੁੱਖ ਤੌਰ 'ਤੇ ਹਕੂਮਤ ਦੀ ਇਹ ਸੋਚ ਕੰਮ ਕਰ ਰਹੀ ਸੀ ਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੂੰ ਖੌਫ਼ਜ਼ਦਾ ਕਰ ਕੇ ਉਨ੍ਹਾਂ ਦੇ ਦੁਖੀ ਲੋਕਾਂ ਦੇ ਨਾਲ ਖੜ੍ਹਨ ਦੇ ਦ੍ਰਿੜ੍ਹ ਇਰਾਦੇ ਤੋਂ ਥਿੜਕਾਇਆ ਜਾਵੇ ਜਿਸ ਵਿਚ ਹਕੂਮਤ ਦੀ ਨਾਸਮਝੀ ਤੇ ਸਿੱਖੀ ਸਿਧਾਂਤਾਂ ਤੋਂ ਅਗਿਆਨਤਾ ਸਾਫ ਝਲਕਦੀ ਹੈ। ਇਸ ਪ੍ਰਕਾਰ ਗੁਰੂ ਜੀ ਨੇ ਹਿੰਦੁਸਤਾਨ ਦੀ ਪੀੜਿਤ ਲੋਕਾਈ ਅੰਦਰ ਆਪਣੇ ਤਿੰਨ ਚੋਣਵੇਂ ਸਿੱਖਾਂ ਦੀ ਤੇ ਆਪਣੀ ਕੁਰਬਾਨੀ ਦੇ ਕੇ ਇਕ ਤਰ੍ਹਾਂ ਨਾਲ ਜਿੱਥੇ ਪੀੜਿਤ ਧਿਰ ਪ੍ਰਤੀ ਆਪਣੀ ਵਚਨਬਧਤਾ ਦਰਸਾਈ, ਉੱਥੇ ਉਸ ਪੀੜਿਤ ਧਿਰ ਨੂੰ ਇਕ ਹੱਦ ਤਕ ਮਾਨਸਿਕ ਤੇ ਆਤਮਿਕ ਪੱਧਰ 'ਤੇ ਧਰਵਾਸ ਤੇ ਤਸੱਲੀ ਵੀ ਦਿੱਤੀ। ਇਨ੍ਹਾਂ ਸ਼ਹੀਦੀਆਂ ਨਾਲ ਸਿੱਖੀ ਲਹਿਰ 'ਚ ਅਥਾਹ ਜ਼ੋਰ ਆਇਆ ਤੇ ਸ੍ਰੀ ਗੁਰੂ ਗੋਬਿੰਦ ਰਾਇ ਜੀ ਦੀ ਅਗਵਾਈ 'ਚ ਸਿੱਖ ਲਹਿਰ ਜ਼ੋਰ ਪਕੜਨ ਲੱਗੀ। ਦਸਵੇਂ ਗੁਰੂ ਜੀ ਨੇ 'ਬਚਿਤ੍ਰ ਨਾਟਕ' 'ਚ ਪਿਤਾ ਗੁਰੂ ਜੀ ਦੀ ਸ਼ਹਾਦਤ ਸਬੰਧੀ ਬਾਕਮਾਲ ਕਥਨ ਦਰਜ ਕੀਤੇ ਹਨ। ਇਕ ਕਥਨ ਲੋਕਾਈ 'ਚ ਇਸ ਸ਼ਹਾਦਤ ਦੇ ਪ੍ਰਭਾਵ ਨੂੰ ਦਰਸਾਉਂਦਾ ਹੈ:

*ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ॥*
*ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ॥*

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦਾ ਜਨਮ ੧੬੨੧ ਈ: ਨੂੰ ਛੇਵੇਂ ਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਗ੍ਰਿਹ ਵਿਖੇ ਮਾਤਾ ਨਾਨਕੀ ਜੀ ਦੀ ਕੁੱਖੋਂ ਸ੍ਰੀ ਅੰਮ੍ਰਿਤਸਰ ਵਿਖੇ ਹੋਇਆ। ਇਸ ਅਸਥਾਨ

ਨੂੰ ਗੁਰੂ ਕੇ ਮਹਿਲ ਸ੍ਰੀ ਅੰਮ੍ਰਿਤਸਰ ਕਰਕੇ ਜਾਣਿਆ ਜਾਂਦਾ ਹੈ। ਜੋ ਕਿ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਦੇ ਨੇੜੇ ਹੀ ਪੈਂਦਾ ਹੈ। ਗੁਰੂ ਜੀ ਦਾ ਪਹਿਲਾ ਨਾਮ ਤਿਆਗ ਮੱਲ ਸੀ। ਇਹ ਉਹ ਸਮਾਂ ਸੀ ਜਦੋਂ ਸਮੇਂ ਦੀ ਹਕੂਮਤ ਸਿੱਖ ਲਹਿਰ ਨੂੰ ਦਬਾ ਰਹੀ ਸੀ। ਇਸ ਸਬੰਧੀ ਜਾਲਮ ਹਕੂਮਤ ਵਿਰੁੱਧ ਹੋਈ ਇਕ ਲੜਾਈ 'ਚ ਹਿੱਸਾ ਲੈਂਦਿਆਂ ਸ੍ਰੀ ਤਿਆਗ ਮੱਲ ਜੀ ਨੇ ਤੇਗ ਦੇ ਐਸੇ ਜੌਹਰ ਵਿਖਾਏ ਕਿ ਗੁਰੂ ਪਿਤਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਵੇਖ ਕੇ ਗਦ ਗਦ ਹੋ ਉੱਠੇ ਤੇ ਵਿਸਮਾਦ 'ਚ ਉਨ੍ਹਾਂ ਆਪਣੇ ਪੁੱਤਰ ਦਾ ਨਾਮ 'ਤਿਆਗ ਮੱਲ' ਤੋਂ 'ਤੇਗ ਬਹਾਦਰ' ਕਰ ਦਿੱਤਾ।

ਸ੍ਰੀ (ਗੁਰੂ) ਤੇਗ ਬਹਾਦਰ ਜੀ ਦਾ ਵਿਆਹ (ਮਹਾਨ ਕੋਸ਼ ਅਨੁਸਾਰ) ੧੫ ਅੱਸੂ ਸੰਮਤ ੧੬੮੯ (੧੬੩੨ ਈ:) ਨੂੰ ਸ੍ਰੀ ਲਾਲ ਚੰਦ ਜੀ ਦੀ ਸਪੁੱਤਰੀ ਸ੍ਰੀ ਗੁਜਰੀ ਜੀ ਨਾਲ ਕਰਤਾਰਪੁਰ (ਜਲੰਧਰ) ਵਿਖੇ ਹੋਇਆ। ਆਪ ਨੇ ਚੇਤ ਸੁਦੀ ੧੪ ਸੰਮਤ ੧੭੨੨ (੨੦ ਮਾਰਚ, ੧੬੬੫ ਈ:) ਨੂੰ ਗੁਰਿਆਈ ਪ੍ਰਾਪਤ ਕਰ ਕੇ ਅਨੰਤ ਜੀਵਾਂ ਨੂੰ ਸੁਮਾਰਗ ਪਾਇਆ। ਪ੍ਰਚਾਰ ਲਈ ਜੰਗਲ (ਮਾਲਵਾ) ਪੁਆਧ, ਬਾਂਗਰ, ਪੂਰਵ, ਬਿਹਾਰ, ਬੰਗਾਲ ਵਿਚ ਵਿਚਰ ਕੇ ਸੱਚਾ ਧਰਮ ਦ੍ਰਿੜ੍ਹਾਇਆ। ਆਪ ਦੀ ਬਾਣੀ ਪ੍ਰੇਮ ਤੇ ਵੈਰਾਗਮਈ ਹੈ। ਸਤਲੁਜ ਦੇ ਕਿਨਾਰੇ ਪਹਾੜੀ ਰਾਜਿਆਂ ਤੋਂ ਜ਼ਮੀਨ ਖਰੀਦ ਕੇ ਅਨੰਦਪੁਰ ਨਗਰ ਵਸਾਇਆ, ਜੋ ਖਾਲਸੇ ਦੀ ਵਾਸੀ ਹੈ।

ਭਾਰਤ ਦਾ ਜ਼ੁਲਮ ਦੂਰ ਕਰਨ ਅਰ ਧਰਮ ਦਾ ਬੀਜ ਰੱਖਣ ਲਈ ਆਪ ਨੇ ੧੬੭੫ ਈ: ਨੂੰ ਸ਼ਹੀਦੀ ਪ੍ਰਾਪਤ ਕੀਤੀ। ਦਸਮੇਸ਼ ਪਿਤਾ ਜੀ 'ਬਚਿਤ੍ਰ ਨਾਟਕ' ਵਿਚ ਲਿਖਦੇ ਹਨ:

*ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭ ਪੁਰ ਕੀਯਾ ਪਯਾਨ॥*
*ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ॥*

ਨੌਵੇਂ ਸਤਿਗੁਰੂ ਜੀ ਦੇ ਸ਼ਹੀਦੀ ਅਸਥਾਨ ਦਾ ਨਾਮ "ਸੀਸ ਗੰਜ" ਹੈ ਜੋ ਦਿੱਲੀ ਦੇ ਚਾਂਦਨੀ ਚੌਂਕ ਵਿਚ ਵਿਦਯਮਾਨ ਹੈ ਅਤੇ ਦੇਹ ਦੇ ਸਸਕਾਰ ਦੀ ਥਾਂ ਦਾ ਨਾਮ "ਰਕਾਬ ਗੰਜ" ਹੈ।

ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਜਿੱਥੇ ਆਪਣੇ ਗੁਰਿਆਈ-ਕਾਲ ਦੌਰਾਨ ਪਹਿਲਾਂ ਉਪਲਬਧ ਪਾਵਨ ਗੁਰਬਾਣੀ ਦਾ ਸਿੱਖ ਸੰਗਤਾਂ ਤੇ ਸਮੁੱਚੇ ਦੇਸ਼ ਦੀ ਲੋਕਾਈ 'ਚ ਵੱਧ ਤੋਂ ਵੱਧ ਪਾਸਾਰ ਕੀਤਾ, ਉੱਥੇ ਆਪ ਨੇ ਆਪਣੇ ਮੁਖਾਰਬਿੰਦ ਤੋਂ ਪਾਵਨ ਬਾਣੀ ਉਚਾਰ ਕੇ ਗੁਰਬਾਣੀ ਦੇ ਅਗੰਮੀ ਖ਼ਜ਼ਾਨੇ ਨੂੰ ਮਾਲਾ-ਮਾਲ ਕੀਤਾ। ਆਪ ਦੀ ਪਾਵਨ ਬਾਣੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਆਪਣੀ ਨਿਗਰਾਨੀ ਹੇਠ ਦਰਜ ਕਰਵਾਇਆ। ਇਹ ਬਾਣੀ ਵੱਖ-ਵੱਖ ਰਾਗਾਂ 'ਚ ਅੰਕਿਤ ਕੀਤੇ ਗਏ ਸ਼ਬਦਾਂ ਦੇ ਰੂਪ 'ਚ ਹੈ। ਇਸ ਦੇ ਇਲਾਵਾ ਗੁਰੂ ਜੀ ਨੇ ਕੁਝ ਬਾਣੀ ਸਲੋਕਾਂ ਦੇ ਰੂਪ 'ਚ ਉਚਾਰਨ ਕੀਤੀ ਜੋ ਨੌਵੇਂ ਮਹੱਲੇ ਦੇ ਸਲੋਕਾਂ ਦੇ ਰੂਪ 'ਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗ ਮੁਕਤ ਬਾਣੀ ਦੇ ਅੰਤਲੇ ਹਿੱਸੇ 'ਚ ਦਰਜ ਹੈ। ਰਾਗਬੱਧ ਬਾਣੀ 'ਚ ਆਪ ਨੇ ਜੈਜਾਵੰਤੀ ਰਾਗ ਉਪਯੋਗ 'ਚ ਲਿਆਂਦਾ ਜੋ ਆਪ ਦੀ ਮੌਲਿਕ ਦੇਣ ਕਹੀ ਜਾ ਸਕਦੀ ਹੈ। ਜੈਜਾਵੰਤੀ ਰਾਗ ਨੂੰ ਵਿਸ਼ੇਸ਼ ਤੌਰ 'ਤੇ ਤੇਜੱਸਵੀ ਰਾਗ ਸਵੀਕਾਰਿਆ ਗਿਆ ਹੈ ਜਿਸ ਨੂੰ ਨਿਮਨ ਪਾਵਨ ਤੁਕਾਂ ਚੋਂ ਪ੍ਰਤੀਬਿੰਬਤ ਹੁੰਦਾ ਵੇਖਿਆ ਮਹਿਸੂਸਿਆ ਜਾ ਸਕਦਾ ਹੈ:

*ਮਾਇਆ ਕੋ ਸੰਗੁ ਤਿਆਗੁ ਪ੍ਰਭ ਜੂ ਕੀ ਸਰਨਿ ਲਾਗੁ॥*
*ਜਗਤ ਸੁਖ ਮਾਨੁ ਮਿਥਿਆ ਝੂਠੋ ਸਭ ਸਾਜੁ ਹੈ॥ (ਪੰਨਾ ੧੩੫੨)*

ਇਸ ਸਮੁੱਚੀ ਬਾਣੀ ਵਿਚ ਵੈਰਾਗ ਦਾ ਤੱਤ ਬੜਾ ਭਰਪੂਰ ਹੈ ਜੋ ਕਿ ਸ਼ੁੱਧ ਰੂਹਾਨੀ ਪ੍ਰਕਿਰਤੀ ਵਾਲਾ ਹੈ। ਇਹ ਸੰਸਾਰ ਨਾਲੋਂ ਤੋੜ-ਵਿਛੋੜਾ ਨਹੀਂ ਕਰਾਉਂਦਾ ਅਤੇ ਸਾਨੂੰ ਆਪਣੇ ਜ਼ਿੰਮੇ ਲਗਦੇ ਫਰਜ਼ਾਂ ਦੀ ਪੂਰਤੀ ਤੋਂ ਮੂੰਹ ਨਹੀਂ ਭਵਾਉਣ ਦਿੰਦਾ। ਸਗੋਂ ਇਹ ਵੈਰਾਗ ਇਨ੍ਹਾਂ ਫਰਜ਼ਾਂ ਦੀ ਸ਼ਾਨਦਾਰ ਪੂਰਤੀ ਕਰਨ ਲਈ ਪ੍ਰੇਰਨਾ ਦਿੰਦਾ ਹੈ। ਇਹ ਸਾਡਾ ਜੀਵਨ-ਮਾਰਗ ਰੁਸ਼ਨਾਉਂਦਾ ਹੈ ਕਿ ਦੁੱਖ ਅਤੇ ਸੁਖ ਦੋਨੋਂ

ਇਨਸਾਨੀ ਜੀਵਨ ਦਾ ਅਨਿੱਖੜ ਹਿੱਸਾ ਹਨ। ਅਸੀਂ ਸੁਖ-ਸੁਵਿਧਾਵਾਂ ਦੇ ਬਹੁਤ ਜ਼ਿਆਦਾ ਇੱਛਾਵਾਨ ਨਹੀਂ ਬਣਨਾ। ਦੁੱਖ ਦੀ ਸਥਿਤੀ 'ਚ ਅਡੋਲ ਰਹਿਣ ਦੀ ਜ਼ਰੂਰਤ ਹੈ। ਦਰਅਸਲ ਮਨੁੱਖ ਨੂੰ ਸੱਚੇ ਗਿਆਨ ਦੀ ਸੇਧ 'ਚ ਮਨ ਨੂੰ ਡੋਲਣ ਤੋਂ ਬਚਾਉਣ ਦੀ ਲੋੜ ਹੈ। ਝੂਠੀ ਪ੍ਰਸੰਸਾ ਜਾਂ ਖੁਸ਼ਾਮਦ ਅਤੇ ਨਿੰਦਿਆ ਚੁਗਲੀ ਜਿਹੇ ਨਾਂਹ-ਵਾਚਕ ਵਰਤਾਰੇ ਤੋਂ ਬਚਣ ਦੀ ਜ਼ਰੂਰਤ ਹੈ, ਜਿਵੇਂ:

*ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ॥*<br>
*ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ॥*<br>
*ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ॥*<br>
*ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ॥ (ਪੰਨਾ ੨੧੯)*

ਗੁਰੂ ਜੀ ਸਾਨੂੰ ਨਿੱਜ ਪਰਵਾਰਿਕ ਮੋਹ ਤੋਂ ਉੱਪਰ ਉੱਠਣ ਦੀ ਵੀ ਜ਼ੋਰਦਾਰ ਪ੍ਰੇਰਨਾ ਦਿੰਦੇ ਹਨ ਕਿਉਂਕਿ ਸਮਾਜ, ਦੇਸ਼, ਕੌਮ ਤੇ ਮਨੁੱਖਤਾ ਦੇ ਭਲੇ ਵਾਸਤੇ ਇਸ ਮੋਹ ਤੋਂ ਉਚੇਰੇ ਹੋ ਕੇ ਹੀ ਕੁਝ ਕੀਤਾ ਜਾ ਸਕਦਾ ਹੈ:

*-ਜਗਤ ਮੈ ਝੂਠੀ ਦੇਖੀ ਪ੍ਰੀਤਿ॥*<br>
*ਅਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ॥ (ਪੰਨਾ ੫੩੬)*<br>
*-ਹਰਿ ਬਿਨੁ ਤੇਰੋ ਕੋ ਨ ਸਹਾਈ॥*<br>
*ਕਾਂ ਕੀ ਮਾਤ ਪਿਤਾ ਸੁਤ ਬਨਿਤਾ ਕੋ ਕਾਹੂ ਕੋ ਭਾਈ॥ (ਪੰਨਾ ੧੨੩੧)*

ਗੁਰੂ ਜੀ ਦੇ ਵੈਰਾਗ ਦਰਸ਼ਨ ਵਿਚ ਜਵਾਨੀ ਦੀ ਅਵਸਥਾ ਨੂੰ ਸੰਭਾਲਣ ਵਾਸਤੇ ਜ਼ੋਰਦਾਰ ਪ੍ਰੇਰਨਾ ਵਿਦਮਾਨ ਹੈ ਕਿਉਂਕਿ ਆਮ ਕਰਕੇ ਬੁਢਾਪਾ ਆਪਣੀਆਂ ਬੇਵਸੀਆਂ ਤੇ ਲਾਚਾਰੀਆਂ ਕਾਰਨ ਇਸ ਰਾਹ 'ਚ ਰੁਕਾਵਟ ਬਣ ਸਕਦਾ ਹੈ:

*ਤਰਨਾਪੋ ਇਉ ਹੀ ਗਇਓ ਲੀਓ ਜਰਾ ਤਨੁ ਜੀਤਿ॥*<br>
*ਕਹੁ ਨਾਨਕ ਭਜੁ ਹਰਿ ਮਨਾ ਅਉਧ ਜਾਤੁ ਹੈ ਬੀਤਿ॥*<br>
*ਬਿਰਧਿ ਭਇਓ ਸੂਝੈ ਨਹੀ ਕਾਲੁ ਪਹੂਚਿਓ ਆਨਿ॥*<br>
*ਕਹੁ ਨਾਨਕ ਨਰ ਬਾਵਰੇ ਕਿਉ ਨ ਭਜੈ ਭਗਵਾਨੁ॥ (ਪੰਨਾ ੧੪੨੬)*

ਗੁਰੂ ਜੀ ਦੀ ਬਾਣੀ ਸਮੂਹ ਮਨੁੱਖਤਾ ਲਈ ਬਹੁਤ ਕਲਿਆਣਕਾਰੀ ਹੈ ਕਿਉਂਕਿ ਇਹ ਸਾਨੂੰ ਮੋਹ ਤੇ ਲਾਲਸਾਵਾਂ ਤੋਂ ਬਹੁਤ ਜ਼ੋਰਦਾਰ ਰੂਪ 'ਚ ਪ੍ਰੇਰਿਤ ਕਰਦੀ ਹੈ। ਸਾਨੂੰ ਅੱਜ ਇਸ ਵੈਰਾਗਮਈ ਬਾਣੀ ਦੀ ਮੂਲ ਪ੍ਰੇਰਨਾ ਨੂੰ ਖਾਸ ਤੌਰ 'ਤੇ ਸਮਝਣਾ ਤੇ ਅਪਣਾਉਣਾ ਹੋਵੇਗਾ ਤਾਂ ਜੋ ਅਸੀਂ ਵਰਤਮਾਨ ਮਾਇਆਵਾਦੀ ਯੁੱਗ 'ਚ ਮਾਇਆ ਦੀ ਦੌੜ ਤੋਂ ਬਚ ਕੇ ਸਾਰਥਕ ਜੀਵਨ ਗੁਜ਼ਾਰਨ ਦਾ ਉੱਦਮ ਕਰ ਸਕੀਏ।



# ਸ਼੍ਰੋਮਣੀ ਕਮੇਟੀ ਖ਼ਬਰਨਾਮਾ

## ਲੋਕਾਂ ਦੀ ਸਰਕਾਰ ਹੋਣ ਦਾ ਦਾਅਵਾ ਕਰਨ ਵਾਲੇ ਅੱਜ ਲੋਕਤੰਤਰ ਦਾ ਗਲ੍ਹਾ ਘੁੱਟ ਰਹੇ ਹਨ- ਐਡਵੋਕੇਟ ਧਾਮੀ

### ਵਿਧਾਨ ਸਭਾ ਇਜਲਾਸ ਦੌਰਾਨ ਪੰਜਾਬ ਦੀ ਆਵਾਜ਼ ਅਜੀਤ ਅਖਬਾਰ ਨੂੰ ਕਵਰੇਜ਼ ਤੋਂ ਰੋਕਣ ਦੀ ਕੀਤੀ ਨਿੰਦਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਆਮ ਆਦਮੀ ਪਾਰਟੀ ਦੀ ਪੰਜਾਬ ਸਰਕਾਰ ਵੱਲੋਂ ਸਰਕਾਰੀ ਤੰਤਰ ਦੀ ਵਰਤੋਂ ਕਰਦਿਆਂ ਮੀਡੀਆ ਦੀ ਆਵਾਜ਼ ਦੁਬਾਉਣ ਲਈ ਪੰਜਾਬ ਤੇ ਪੰਜਾਬੀਅਤ ਦੇ ਤਰਜ਼ਮਾਨ ਰੋਜ਼ਾਨਾ ਅਜੀਤ ਅਖ਼ਬਾਰ ਦੇ ਪੱਤਰਕਾਰਾਂ ਅਤੇ ਫੋਟੋਗ੍ਰਾਫ਼ਰਾਂ ਨੂੰ ਵਿਧਾਨ ਸਭਾ ਦੇ ਇਜਲਾਸ ਦੌਰਾਨ ਦਾਖ਼ਲ ਹੋਣ ਤੋਂ ਰੋਕਣ ਦੀ ਕਰੜੀ ਨਿੰਦਾ ਕੀਤੀ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਸਰਕਾਰ ਵੱਲੋਂ ਵਿਧਾਨ ਸਭਾ ਇਜਲਾਸ ਦੌਰਾਨ ਚੋਣਵੇਂ ਪੱਤਰਕਾਰਾਂ ਅਤੇ ਖਾਸਕਰ ਅਜੀਤ ਅਖਬਾਰ 'ਤੇ ਕਵਰੇਜ਼ ਲਈ ਰੋਕ ਲਗਾਉਣਾ ਲੋਕਾਂ ਦੀ ਆਵਾਜ਼ ਨੂੰ ਦੁਬਾਉਣ ਦੀ ਕਾਰਵਾਈ ਹੈ, ਜਿਸ ਨੂੰ ਪੰਜਾਬੀ ਕਦੇ ਵੀ ਬਰਦਾਸ਼ਤ ਨਹੀਂ ਕਰਨਗੇ। ਉਨ੍ਹਾਂ ਕਿਹਾ ਕਿ ਰੋਜ਼ਾਨਾ ਅਜੀਤ ਨੇ ਹਮੇਸ਼ਾ ਹੀ ਪੰਜਾਬ ਦੇ ਹੱਕਾਂ ਤੇ ਹਿੱਤਾਂ ਦੀ ਗੱਲ ਕੀਤੀ ਹੈ ਅਤੇ ਪੱਤਰਕਾਰਤਾ ਦੇ ਨਿਰਧਾਰਤ ਨਿਯਮਾਂ ਦੀ ਕਦੇ ਵੀ ਉਲੰਘਣਾ ਨਹੀਂ ਕੀਤੀ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਅਦਾਰੇ ਦੇ ਪ੍ਰਬੰਧਕੀ ਸੰਪਾਦਕ ਡਾ. ਬਰਜਿੰਦਰ ਸਿੰਘ ਹਮਦਰਦ ਆਪਣੇ ਸੰਪਾਦਕੀ ਨੋਟਾਂ ਰਾਹੀਂ ਲੋਕਾਂ ਦੀ ਆਵਾਜ਼ ਨੂੰ ਸਰਕਾਰਾਂ ਤੱਕ ਪਹੁੰਚਾਉਣ ਦੇ ਨਾਲ-ਨਾਲ ਸਰਕਾਰਾਂ ਨੂੰ ਸੂਬੇ ਦੀ ਬੇਹਤਰੀ ਲਈ ਸੇਧ ਦਿੰਦੇ ਰਹਿੰਦੇ ਹਨ। ਉਨ੍ਹਾਂ ਕਿਹਾ ਕਿ ਡਾ. ਬਰਜਿੰਦਰ ਸਿੰਘ ਹਮਦਰਦ ਨੂੰ ਪੰਜਾਬ ਸਰਕਾਰ ਵੱਲੋਂ ਦੁਬਾਉਣ ਲਈ ਵਰਤੇ ਜਾ ਰਹੇ ਕੋਝੇ ਹੱਥਕੰਡੇ ਸਰਕਾਰ ਦੀ ਬੁਖਲਾਹਟ ਦਾ ਪ੍ਰਗਟਾਵਾ ਹਨ। ਐਡਵੋਕੇਟ ਧਾਮੀ ਨੇ ਕਿਹਾ ਕਿ ਅਦਾਰਾ ਅਜੀਤ ਨੇ ਹਮੇਸ਼ਾਂ ਹੀ ਬੇਖੌਫ ਤੇ ਬੇਝਿਜਕ ਕਵਰੇਜ਼ ਕੀਤੀ ਹੈ ਅਤੇ ਹੁਣ ਵੀ ਨਿਰਪੱਖ ਹੋ ਕੇ ਪੰਜਾਬ ਦੇ ਹਿੱਤਾਂ ਦੀ ਗੱਲ ਕਰਦੇ ਹਨ। ਉਨ੍ਹਾਂ ਕਿਹਾ ਕਿ ਦੁੱਖ ਦੀ ਗੱਲ ਹੈ ਕਿ ਲੋਕਾਂ ਦੀ ਸਰਕਾਰ ਹੋਣ ਦਾ ਦਾਅਵਾ ਕਰਨ ਵਾਲੇ ਅੱਜ ਲੋਕਤੰਤਰ ਦਾ ਗਲ੍ਹਾ ਘੁੱਟ ਰਹੇ ਹਨ। ਉਨ੍ਹਾਂ ਕਿਹਾ ਕਿ ਸਰਕਾਰ ਨੇ ਸਮੁੱਚੇ ਮੀਡੀਆ ਵਿਚੋਂ ਚੋਣਵੇਂ ਪੱਤਰਕਾਰਾਂ 'ਤੇ ਖਾਸਕਰ ਅਜੀਤ ਅਖਬਾਰ ਦੇ ਪ੍ਰਤੀਨਿਧਾਂ 'ਤੇ ਰੋਕ ਲਗਾ ਕੇ ਪ੍ਰੈੱਸ ਦੀ ਆਜ਼ਾਦੀ 'ਤੇ ਹਮਲਾ ਕੀਤਾ ਹੈ ਜੋ ਸਿੱਧ ਕਰਦਾ ਹੈ ਕਿ ਪੰਜਾਬ ਦੀ ਆਮ ਆਦਮੀ ਪਾਰਟੀ ਦੀ ਸਰਕਾਰ ਲੋਕਾਂ ਦੇ ਹਿੱਤਾਂ ਦੀ ਗੱਲ ਕਰਨ ਵਾਲਿਆਂ ਨੂੰ ਬਰਦਾਸ਼ਤ ਨਹੀਂ ਕਰਦੀ। ਐਡਵੋਕੇਟ ਧਾਮੀ ਨੇ ਕਿਹਾ ਕਿ ਸਿੱਖਾਂ ਦੀ ਪ੍ਰਤੀਨਿਧ ਸੰਸਥਾ ਸ਼੍ਰੋਮਣੀ ਕਮੇਟੀ ਮੀਡੀਆ ਦੇ ਨਾਲ ਹੈ ਅਤੇ ਪੰਜਾਬ ਦੀ ਗੱਲ ਕਰਨ ਵਾਲਿਆਂ ਦੇ ਵਿਰੁੱਧ ਕਿਸੇ ਵੀ ਗਤੀਵਿਧੀ ਦਾ ਸਖ਼ਤ ਵਿਰੋਧ ਕਰਦੀ ਹੈ।੬ ਮਾਰਚ

# ਹੋਲਾ ਮਹੱਲਾ ਮੌਕੇ ਸਰਕਾਰ ਤੇ ਪ੍ਰਸ਼ਾਸ਼ਨ ਦੀ ਕਾਰਗੁਜਾਰੀ ਰਹੀ ਬੇਹੱਦ ਨਿਰਾਸ਼ਾਜਨਕ- ਸ਼੍ਰੋਮਣੀ ਕਮੇਟੀ

ਸ੍ਰੀ ਅਨੰਦਪੁਰ ਸਾਹਿਬ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਹੋਲਾ ਮਹੱਲਾ ਦੌਰਾਨ ਢਿੱਲੇ ਸਰਕਾਰੀ ਪ੍ਰਬੰਧਾਂ ਦੀ ਕਰੜੀ ਆਲੋਚਨਾ ਕੀਤੀ ਹੈ। ਸ਼੍ਰੋਮਣੀ ਕਮੇਟੀ ਵੱਲੋਂ ਹੋਲਾ ਮਹੱਲਾ ਮੌਕੇ ਪ੍ਰਬੰਧਾਂ ਦੀ ਨਿਗਰਾਨੀ ਕਰਨ ਇਥੇ ਪੁੱਜੇ ਸਕੱਤਰ ਸ. ਪ੍ਰਤਾਪ ਸਿੰਘ, ਵਧੀਕ ਸਕੱਤਰ ਸ. ਗੁਰਿੰਦਰ ਸਿੰਘ ਮਥਰੇਵਾਰ ਅਤੇ ਸ. ਹਰਜੀਤ ਸਿੰਘ ਲਾਲੂਘੁੰਮਣ ਨੇ ਕਿਹਾ ਕਿ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ ਵਿਖੇ ਹੋਲੇ ਮਹੱਲੇ ਦੇ ਵੱਡੇ ਜੋੜ ਮੇਲੇ ਦੌਰਾਨ ਪੁਲਿਸ ਅਤੇ ਪ੍ਰਸਾਸ਼ਨ ਦੀ ਅਹਿਮ ਜਿੰਮੇਵਾਰੀ ਬਣਦੀ ਹੈ, ਪਰ ਦੁੱਖ ਦੀ ਗੱਲ ਹੈ ਕਿ ਇਸ ਸਾਲ ਹੁਣ ਤੱਕ ਦਾ ਸਭ ਤੋਂ ਘਟੀਆ ਪ੍ਰਬੰਧ ਦੇਖਣ ਵਿੱਚ ਸਾਹਮਣੇ ਆਇਆ ਹੈ।

ਇੱਕ ਸਾਂਝੇ ਬਿਆਨ ਵਿੱਚ ਸ਼੍ਰੋਮਣੀ ਕਮੇਟੀ ਦੇ ਅਧਿਕਾਰੀਆਂ ਨੇ ਕਿਹਾ ਕਿ ਪੁਲਿਸ ਤੇ ਪ੍ਰਸਾਸ਼ਨ ਦੀ ਇਹ ਜਿੰਮੇਵਾਰੀ ਬਣਦੀ ਹੈ ਕਿ ਹੋਲੇ ਮਹੱਲੇ ਜਿਹੇ ਵੱਡੇ ਜੋੜ ਮੇਲੇ ਦੌਰਾਨ ਸੰਗਤ ਅਤੇ ਲੋਕਾਂ ਦੀ ਸੁਰੱਖਿਆ, ਆਵਾਜਾਈ, ਟ੍ਰੈਫਿਕ ਵਿਵਸਥਾ ਦੇ ਵਿਸ਼ੇਸ਼ ਪ੍ਰਬੰਧ ਕਰਨ, ਪਰ ਇਸ ਵਿੱਚ ਸਰਕਾਰੀ ਤੰਤਰ ਪੂਰੀ ਤਰ੍ਹਾਂ ਨਾਕਾਮਯਾਬ ਨਜ਼ਰ ਆਇਆ ਹੈ। ਉਨ੍ਹਾਂ ਕਿਹਾ ਕਿ ਪ੍ਰਸਾਸ਼ਨ ਵੱਲੋਂ ਅਜਿਹੀ ਢਿੱਲੀ ਵਿਵਸਥਾ ਨਾਲ ਸੂਬਾ ਸਰਕਾਰ ਦੀ ਕਾਰਗੁਜਾਰੀ ਸਵਾਲਾਂ ਦੇ ਘੇਰੇ ਵਿੱਚ ਹੈ। ਉਨ੍ਹਾਂ ਆਖਿਆ ਕਿ ਹੋਲੇ ਮਹੱਲੇ ਮੌਕੇ ਸ੍ਰੀ ਅਨੰਦਪੁਰ ਸਾਹਿਬ ਵਿਖੇ ਲੱਖਾਂ ਦੀ ਗਿਣਤੀ ਵਿੱਚ ਸੰਗਤ ਸ਼ਰਧਾ ਨਾਲ ਪੁੱਜਦੀ ਹੈ, ਜਿਸ ਲਈ ਸੰਜੀਦਗੀ ਨਾਲ ਉਚੇਚੇ ਪ੍ਰਬੰਧ ਕੀਤੇ ਜਾਣੇ ਚਾਹੀਦੇ ਸਨ, ਪਰ ਅਜਿਹਾ ਨਹੀਂ ਹੋਇਆ।

ਉਨ੍ਹਾਂ ਕਿਹਾ ਕਿ ਇਹ ਦੁੱਖ ਦੀ ਗੱਲ ਹੈ ਕਿ ਬੀਤੇ ਦਿਨੀਂ ਸ੍ਰੀ ਅਨੰਦਪੁਰ ਸਾਹਿਬ ਵਿਖੇ ਇੱਕ ਨੌਜਵਾਨ ਸਿੱਖ ਦੇ ਕਤਲ ਦੀ ਘਟਨਾ ਸਾਹਮਣੇ ਆਉਂਦੀ ਹੈ ਜੋ ਬਹੁਤ ਹੀ ਮੰਦਭਾਗੀ ਹੈ। ਇਹ ਪ੍ਰਸ਼ਾਸ਼ਨ ਅਤੇ ਪੁਲਿਸ ਦੀ ਲਾਪਰਵਾਹੀ ਦਾ ਹੀ ਨਤੀਜਾ ਹੈ। ਸ਼੍ਰੋਮਣੀ ਕਮੇਟੀ ਇਸ ਘਟਨਾ ਦੀ ਕਰੜੀ ਨਿੰਦਾ ਕਰਦੀ ਹੈ।

ਉਨ੍ਹਾਂ ਕਿਹਾ ਕਿ ਸਰਕਾਰ ਵੱਲੋਂ ਪ੍ਰਸ਼ਾਸ਼ਨਿਕ ਲਾਪਰਵਾਹੀ ਦਾ ਸੰਗਤ ਅੰਦਰ ਵੀ ਭਾਰੀ ਰੋਸ ਨਜ਼ਰ ਆ ਰਿਹਾ ਹੈ। ਕਿਉਂਕਿ ਸਰਕਾਰ ਤੇ ਪ੍ਰਸ਼ਾਸ਼ਨ ਵਲੋਂ ਜਿੱਥੇ ਪ੍ਰਬੰਧ ਲੋੜੀਂਦੇ ਸਨ ਉੱਥੇ ਕੀਤੇ ਨਹੀਂ ਗਏ, ਜਦਕਿ ਸੰਗਤ ਨੂੰ ਖ਼ਵਾਰ ਕਰਨ ਲਈ ਬੇਤਰਤੀਬੀ ਵਿਉਂਤਬੰਦੀ ਹੀ ਸਗੋਂ ਸੰਗਤਾਂ ਲਈ ਮੁਸ਼ਕਿਲਾਂ ਪੈਦਾ ਕਰਦੀ ਰਹੀ।੮ ਮਾਰਚ

# ਰਾਸ਼ਟਰਪਤੀ ਸ੍ਰੀਮਤੀ ਦ੍ਰੌਪਦੀ ਮੁਰਮੂ ਨੇ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋ ਕੇ ਪ੍ਰਗਟਾਈ ਸ਼ਰਧਾ

## ਐਡਵੋਕੇਟ ਧਾਮੀ ਨੇ ਬੰਦੀ ਸਿੰਘਾਂ ਦੀ ਰਿਹਾਈ ਅਤੇ ਹਰਿਆਣਾ ਕਮੇਟੀ ਸਬੰਧੀ ਸੌਂਪੇ ਮੰਗ ਪੱਤਰ

## ਸ਼੍ਰੋਮਣੀ ਕਮੇਟੀ ਵੱਲੋਂ ਸੂਚਨਾ ਕੇਂਦਰ ਵਿਖੇ ਕੀਤਾ ਗਿਆ ਸਨਮਾਨਿਤ

ਅੰਮ੍ਰਿਤਸਰ- ਭਾਰਤ ਦੇ ਰਾਸ਼ਟਰਪਤੀ ਸ੍ਰੀਮਤੀ ਦ੍ਰੌਪਦੀ ਮੁਰਮੂ ਨੇ ਅੱਜ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋ ਕੇ ਸ਼ਰਧਾ ਦਾ ਪ੍ਰਗਟਾਵਾ ਕੀਤਾ। ਉਨ੍ਹਾਂ ਨੇ ਕੜਾਹ ਪ੍ਰਸ਼ਾਦ ਦੀ ਦੇਗ ਕਰਵਾਈ

ਅਤੇ ਗੁਰਬਾਣੀ ਕੀਰਤਨ ਸਰਵਣ ਕੀਤਾ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋਣ ਮੌਕੇ ਰਾਸ਼ਟਰਪਤੀ ਨੂੰ ਪਤਾਸਾ ਪ੍ਰਸ਼ਾਦ, ਫੁੱਲਾਂ ਦਾ ਹਾਰ ਦੇ ਕੇ ਸਨਮਾਨ ਦਿੱਤਾ ਗਿਆ। ਉਹ ਲੰਗਰ ਸ੍ਰੀ ਗੁਰੂ ਰਾਮਦਾਸ ਜੀ ਵਿਖੇ ਵੀ ਗਏ ਜਿਥੇ ਉਨ੍ਹਾਂ ਨੇ ਪੰਗਤ 'ਚ ਬੈਠ ਕੇ ਪ੍ਰਸ਼ਾਦਾ ਛਕਿਆ। ਪਰਕਰਮਾਂ ਦੌਰਾਨ ਸ੍ਰੀਮਤੀ ਦ੍ਰੋਪਦੀ ਮੁਰਮੂ ਨੂੰ ਸ਼੍ਰੋਮਣੀ ਕਮੇਟੀ ਦੇ ਅਹੁਦੇਦਾਰਾਂ ਅਤੇ ਸੂਚਨਾ ਅਧਿਕਾਰੀਆਂ ਨੇ ਇਸ ਪਾਵਨ ਅਸਥਾਨ ਦੇ ਇਤਿਹਾਸ, ਮਰਯਾਦਾ, ਸਿੱਖ ਪ੍ਰੰਪਰਾਵਾਂ ਬਾਰੇ ਜਾਣਕਾਰੀ ਦਿੱਤੀ। ਉਨ੍ਹਾਂ ਨੂੰ ਸ਼੍ਰੋਮਣੀ ਕਮੇਟੀ ਵੱਲੋਂ ਸ੍ਰੀ ਦਰਬਾਰ ਸਾਹਿਬ ਦੇ ਸੂਚਨਾ ਕੇਂਦਰ ਵਿਖੇ ਵਿਸ਼ੇਸ਼ ਤੌਰ 'ਤੇ ਸਨਮਾਨਿਤ ਵੀ ਕੀਤਾ ਗਿਆ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਰਾਸ਼ਟਰਪਤੀ ਦੇ ਨਤਮਸਤਕ ਹੋਣ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਸਮੇਤ ਹੋਰ ਮੈਂਬਰ ਅਤੇ ਅਧਿਕਾਰੀ ਉਚੇਚੇ ਤੌਰ 'ਤੇ ਮੌਜੂਦ ਰਹੇ। ਉਨ੍ਹਾਂ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਅਨੁਭਵ ਸਾਂਝੇ ਕਰਦਿਆਂ ਯਾਤਰੂ ਕਿਤਾਬ ਵਿਚ ਲਿਖਿਆ, "ਇਸ ਪਵਿੱਤਰ ਅਸਥਾਨ 'ਤੇ ਆ ਕੇ ਮੈਂ ਬਹੁਤ ਖ਼ੁਸ਼ ਹਾਂ। ਸੁੰਦਰ ਭਵਨ ਉਸਾਰੀ ਕਲਾ ਅਤੇ ਰੂਹਾਨੀ ਸ਼ਾਂਤੀ ਵਾਲਾ ਇਹ ਪਵਿੱਤਰ ਅਸਥਾਨ ਸ਼ਾਂਤੀ ਅਤੇ ਸਦਭਾਵਨਾ ਦੀਆਂ ਭਾਵਨਾਵਾਂ ਨੂੰ ਉਜਾਗਰ ਕਰਦਾ ਹੈ। ਮੈਂ ਇਥੇ ਦੇਸ਼ ਦੀ ਸ਼ਾਂਤੀ, ਤਰੱਕੀ ਅਤੇ ਖੁਸ਼ਹਾਲੀ ਲਈ ਪ੍ਰਾਰਥਨਾ ਕੀਤੀ ਹੈ। ਲੰਗਰ ਦੌਰਾਨ ਵਿਸ਼ੇਸ਼ ਤੌਰ 'ਤੇ ਸੇਵਾ ਅਤੇ ਸ਼ਰਧਾ ਦੀ ਭਾਵਨਾ ਨਾਲ ਸੇਵਾ ਕਰਨ ਵਾਲਿਆਂ ਨੂੰ ਅਣਥੱਕ ਕੰਮ ਕਰਦੇ ਦੇਖ ਕੇ ਬਹੁਤ ਖ਼ੁਸ਼ੀ ਹੋਈ। ਸਿੱਖ ਗੁਰੂਆਂ ਦੀਆਂ ਸਿੱਖਿਆਵਾਂ ਸਾਨੂੰ ਭਾਈਚਾਰੇ ਅਤੇ ਏਕਤਾ ਦਾ ਅਭਿਆਸ ਕਰਨ ਲਈ ਪ੍ਰੇਰਿਤ ਕਰਦੀਆਂ ਰਹਿਣ।"

ਇਸ ਦੌਰਾਨ ਸ੍ਰੀਮਤੀ ਦ੍ਰੋਪਦੀ ਮੁਰਮੂ ਨੂੰ ਸ੍ਰੀ ਦਰਬਾਰ ਸਾਹਿਬ ਦੇ ਸੂਚਨਾ ਕੇਂਦਰ ਵਿਖੇ ਸਨਮਾਨਿਤ ਕਰਨ ਮੌਕੇ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਬੰਦੀ ਸਿੰਘਾਂ ਦੀ ਰਿਹਾਈ ਅਤੇ ਹਰਿਆਣਾ ਕਮੇਟੀ ਐਕਟ ਰੱਦ ਕਰਨ ਦੇ ਸਬੰਧ ਵਿਚ ਦੋ ਮੰਗ ਪੱਤਰ ਵੀ ਸੌਂਪੇ। ਬੰਦੀ ਸਿੰਘਾਂ ਦੀ ਰਿਹਾਈ ਦੇ ਮਾਮਲੇ ਵਿਚ ਸੌਂਪੇ ਗਏ ਮੰਗ ਪੱਤਰ 'ਚ ਕਿਹਾ ਗਿਆ ਕਿ ਲੰਮੀਆਂ ਸਜ਼ਾਵਾਂ ਭੁਗਤਣ ਦੇ ਬਾਵਜੂਦ ਵੀ ਸਿੱਖ ਬੰਦੀਆਂ ਨੂੰ ਰਿਹਾਅ ਨਹੀਂ ਕੀਤਾ ਜਾ ਰਿਹਾ। ਇਹ ਮਨੁੱਖੀ ਅਧਿਕਾਰਾਂ ਦਾ ਵੱਡਾ ਉਲੰਘਣ ਹੈ। ਰਾਸ਼ਟਰਪਤੀ ਪਾਸੋਂ ਮੰਗ ਕੀਤੀ ਗਈ ਕਿ ਉਹ ਇਸ ਮਾਮਲੇ ਵਿਚ ਆਪਣਾ ਦਖ਼ਲ ਦੇਣ ਅਤੇ ਸਰਕਾਰ ਨੂੰ ਬੰਦੀ ਸਿੰਘ ਰਿਹਾਅ ਕਰਨ ਲਈ ਆਦੇਸ਼ ਜਾਰੀ ਕਰਨ। ਇਸ ਮੰਗ ਪੱਤਰ ਵਿਚ ਸ. ਗੁਰਦੀਪ ਸਿੰਘ ਖੇੜਾ, ਭਾਈ ਬਲਵੰਤ ਸਿੰਘ ਰਾਜੋਆਣਾ, ਪ੍ਰੋ. ਦਵਿੰਦਰਪਾਲ ਸਿੰਘ ਭੁੱਲਰ ਅਤੇ ਸ. ਜਗਤਾਰ ਸਿੰਘ ਹਵਾਰਾ ਸਮੇਤ ੯ ਸਿੱਖ ਬੰਦੀਆਂ ਦਾ ਜ਼ਿਕਰ ਕੀਤਾ ਗਿਆ ਹੈ।

ਦੂਸਰੇ ਮੰਗ ਪੱਤਰ ਵਿਚ ਹਰਿਆਣਾ ਸਿੱਖ ਗੁਰਦੁਆਰਾ ਮੈਨੇਜਮੈਂਟ ਐਕਟ ੨੦੧੪ ਨੂੰ ਰੱਦ ਕਰਨ ਦੀ ਮੰਗ ਕੀਤੀ ਗਈ ਹੈ। ਇਸ ਵਿਚ ਕਿਹਾ ਗਿਆ ਹੈ ਕਿ ਹਰਿਆਣਾ ਸਰਕਾਰ ਨੇ ਗੈਰ-ਸੰਵਿਧਾਨਕ ਤਰੀਕੇ ਨਾਲ ਇਹ ਐਕਟ ਬਣਾਇਆ ਹੈ। ਹਰਿਆਣਾ ਕਮੇਟੀ ਐਕਟ ਨੂੰ ਬਣਾਉਣ ਮੌਕੇ ਸਿੱਖ ਗੁਰਦੁਆਰਾ ਐਕਟ ੧੯੨੫ ਦੀ ਮਰਯਾਦਾ ਦਾ ਉਲੰਘਣ ਕੀਤਾ ਗਿਆ ਹੈ। ਹਰਿਆਣਾ ਦੇ ਇਤਿਹਾਸਕ ਗੁਰਦੁਆਰਿਆਂ ਦਾ ਪ੍ਰਬੰਧ ੧੯੨੫ ਐਕਟ ਅਧੀਨ ਸ਼੍ਰੋਮਣੀ ਕਮੇਟੀ ਪਾਸ ਹੈ ਅਤੇ ਮੌਜੂਦਾ ਸਮੇਂ ਵੀ ਇਸੇ ਤਹਿਤ ਹੀ ਗੁਰਦੁਆਰਾ ਸਾਹਿਬਾਨ ਨੋਟੀਫਾਈਡ ਹਨ। ਰਾਸ਼ਟਰਪਤੀ ਪਾਸੋਂ ਮੰਗ ਕੀਤੀ ਗਈ ਕਿ ਇਸ ਗੈਰ-ਸੰਵਿਧਾਨਕ ਹਰਿਆਣਾ ਕਮੇਟੀ ਐਕਟ ਨੂੰ ਤੁਰੰਤ ਰੱਦ ਕਰਨ ਲਈ ਕਾਰਵਾਈ ਕੀਤੀ ਜਾਵੇ।

ਇਸ ਮੌਕੇ ਪੰਜਾਬ ਦੇ ਮੁੱਖ ਮੰਤਰੀ ਸ. ਭਗਵੰਤ ਸਿੰਘ ਮਾਨ, ਕੇਂਦਰੀ ਰਾਜ ਮੰਤਰੀ ਸ੍ਰੀ ਸੋਮ ਪ੍ਰਕਾਸ਼, ਸ਼੍ਰੋਮਣੀ ਕਮੇਟੀ ਦੇ ਜੂਨੀਅਰ ਮੀਤ ਪ੍ਰਧਾਨ ਸ. ਅਵਤਾਰ ਸਿੰਘ ਰਿਆ, ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ, ਮੈਂਬਰ ਭਾਈ ਰਜਿੰਦਰ ਸਿੰਘ ਮਹਿਤਾ, ਬੀਬੀ ਕਿਰਨਜੋਤ ਕੌਰ, ਭਾਈ ਮਨਜੀਤ ਸਿੰਘ,

*(ਬਾਕੀ ਪੰਨਾ ੩੧ 'ਤੇ)*




ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਯੂਨਾਈਟਡ ਸਿੰਘ ਸਭਾ ਫਾਊਂਡੇਸ਼ਨ ਦੇ ਸਹਿਯੋਗ ਨਾਲ 15 ਭਗਤ ਸਾਹਿਬਾਨ ਦੇ ਜੀਵਨ ਅਤੇ ਬਾਣੀ ਨੂੰ ਸਮਰਪਿਤ ਗੁਰਦੁਆਰਾ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਕਰਵਾਏ ਗਏ ਗੁਰਮਤਿ ਸਮਾਗਮ ਸਮੇਂ ਸੰਬੋਧਨ ਕਰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਅਤੇ ਹਾਜ਼ਰ ਅੰਤ੍ਰਿੰਗ ਮੈਂਬਰ ਸ. ਬਾਵਾ ਸਿੰਘ ਗੁਮਾਨਪੁਰਾ, ਸ. ਜਰਨੈਲ ਸਿੰਘ ਕਰਤਾਰਪੁਰ, ਸ. ਪਰਮਜੀਤ ਸਿੰਘ ਖਾਲਸਾ, ਵਧੀਕ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ ਤੇ ਹੋਰ। (4 ਮਾਰਚ)



ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਲੱਗੇ ਸੋਨੇ ਦੀ ਧੁਆਈ ਅਤੇ ਸਾਫ-ਸਫਾਈ ਦੀ ਸੇਵਾ ਦੀ ਆਰੰਭਤਾ ਲਈ ਅਰਦਾਸ ਵਿਚ ਸ਼ਾਮਲ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਨਿਸ਼ਕਾਮ ਸੇਵਕ ਜਥਾ ਬਰਮਿੰਘਮ ਦੇ ਮੁਖੀ ਭਾਈ ਸਾਹਿਬ ਭਾਈ ਮਹਿੰਦਰ ਸਿੰਘ, ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਭਾਈ ਅਜਾਇਬ ਸਿੰਘ ਅਭਿਆਸੀ, ਸਕੱਤਰ ਸ. ਪ੍ਰਤਾਪ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਸਤਨਾਮ ਸਿੰਘ ਮਾਂਗਾਸਰਾਏ ਤੇ ਸੰਗਤਾਂ।(9 ਮਾਰਚ)





ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਦਰਸ਼ਨ ਕਰਨ ਪੁੱਜੇ ਭਾਰਤ ਦੇ ਰਾਸ਼ਟਰਪਤੀ ਸ੍ਰੀਮਤੀ ਦ੍ਰੋਪਦੀ ਮੁਰਮੂ ਨਤਮਸਤਕ ਹੁੰਦੇ ਹੋਏ ਅਤੇ ਹੇਠਾਂ ਸੂਚਨਾ ਕੇਂਦਰ ਵਿਖੇ ਉਨ੍ਹਾਂ ਨੂੰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦਾ ਸੁਨਹਿਰੀ ਮਾਡਲ ਦੇ ਕੇ ਸਨਮਾਨਿਤ ਕਰਦੇ ਹੋਏ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਨਾਲ ਦਿਖਾਈ ਦੇ ਰਹੇ ਪੰਜਾਬ ਦੇ ਮੁੱਖ ਮੰਤਰੀ ਸ. ਭਗਵੰਤ ਸਿੰਘ ਮਾਨ, ਕੇਂਦਰੀ ਰਾਜ ਮੰਤਰੀ ਸ੍ਰੀ ਸੋਮ ਪ੍ਰਕਾਸ਼, ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ, ਮੈਂਬਰ ਭਾਈ ਰਜਿੰਦਰ ਸਿੰਘ ਮਹਿਤਾ, ਭਾਈ ਮਨਜੀਤ ਸਿੰਘ, ਭਾਈ ਰਾਮ ਸਿੰਘ, ਸ. ਜੋਧ ਸਿੰਘ ਸਮਰਾ, ਮੈਂਬਰ ਪਾਰਲੀਮੈਂਟ ਸ. ਗੁਰਜੀਤ ਸਿੰਘ ਔਜਲਾ, ਸਕੱਤਰ ਸ. ਪ੍ਰਤਾਪ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਸਤਨਾਮ ਸਿੰਘ ਮਾਂਗਾਸਰਾਏ, ਡੀਸੀਪੀ ਸ. ਪ੍ਰਮਿੰਦਰ ਸਿੰਘ ਭੰਡਾਲ ਤੇ ਹੋਰ। (9 ਮਾਰਚ)



ਗੁਰੂ ਤੇਗ ਬਹਾਦਰ ਐਜੂਕੇਸ਼ਨ ਟਰੱਸਟ ਵੈਸਟ ਬੰਗਾਲ ਦੇ ਪ੍ਰਤੀਨਿਧ ਜੁਆਇੰਟ ਸੈਕਟਰੀ ਸ. ਦਲਵਿੰਦਰ ਸਿੰਘ ਤੇ ਟਰੱਸਟ ਮੈਂਬਰ ਸ. ਤੇਜਿੰਦਰ ਸਿੰਘ ਬੱਲ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ ਨੂੰ ਪ੍ਰਸ਼ਾਸਕੀ ਸੇਵਾਵਾਂ ਲਈ 5 ਬੱਚਿਆਂ ਦਾ ਖਰਚਾ ਚੁੱਕਣ ਦੀ ਪੇਸ਼ਕਸ਼ ਦਾ ਪੱਤਰ ਸੌਂਪਦੇ ਹੋਏ। ਨਾਲ ਹਨ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ, ਵਧੀਕ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਮੈਨੇਜਰ ਸ. ਸਤਨਾਮ ਸਿੰਘ ਮਾਂਗਾਸਰਾਏ। (10 ਮਾਰਚ)




ਪੰਜਾਬ ਨੈਸ਼ਨਲ ਬੈਂਕ ਦੇ ਚੇਅਰਮੈਨ ਸ੍ਰੀ ਅਤੁਲ ਕੁਮਾਰ ਗੋਇਲ ਤੇ ਜਨਰਲ ਮੈਨੇਜਰ ਸ੍ਰੀ ਪ੍ਰਵੀਨ ਗੋਇਲ ਪੰਜਾਬ ਨੈਸ਼ਨਲ ਬੈਂਕ ਵੱਲੋਂ 1 ਥ੍ਰੀਵੀਲਰ, 2 ਵਾਟਰ ਕੂਲਰ ਤੇ 7 ਵੀਲ੍ਹ ਚੇਅਰ ਸ੍ਰੀ ਦਰਬਾਰ ਸਾਹਿਬ ਲਈ ਭੇਟ ਕਰਨ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵਕੇਟ ਹਰਜਿੰਦਰ ਸਿੰਘ ਧਾਮੀ, ਓਐਸਡੀ ਸ. ਸਤਬੀਰ ਸਿੰਘ ਧਾਮੀ, ਵਧੀਕ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਸਤਨਾਮ ਸਿੰਘ ਮਾਂਗਾਸਰਾਏ, ਪੀਐਨਬੀ ਬੈਂਕ ਦੇ ਸਰਕਲ ਹੈੱਡ ਸ੍ਰੀ ਹਰੀ ਓਮ, ਏਜੀਐਮ ਸ. ਜੀਐਸ ਬਾਠ ਤੇ ਹੋਰ। (10 ਮਾਰਚ)





ਸ੍ਰੀ ਅਕਾਲ ਤਖ਼ਤ ਸਾਹਿਬ ਦੇ ਤਤਕਾਲੀ ਜਥੇਦਾਰ ਅਤੇ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦੇ ਛੇਵੇਂ ਮੁਖੀ ਅਕਾਲੀ ਬਾਬਾ ਫੂਲਾ ਸਿੰਘ ਦੀ 200 ਸਾਲਾ ਸ਼ਹੀਦੀ ਸ਼ਤਾਬਦੀ ਨੂੰ ਸਮਰਪਿਤ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸਜਾਏ ਗਏ ਵਿਸ਼ੇਸ਼ ਨਗਰ ਕੀਰਤਨ (ਸ਼ਹੀਦੀ ਫ਼ਤਹਿ ਮਾਰਚ) ਦੀ ਆਰੰਭਤਾ ਸਮੇਂ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਦੇ ਮੁਖੀ ਜਥੇਦਾਰ ਬਾਬਾ ਬਲਬੀਰ ਸਿੰਘ 96 ਕਰੋੜੀ, ਬਾਬਾ ਗੱਜਣ ਸਿੰਘ ਤਰਨਾ ਦਲ, ਹੋਰ ਪ੍ਰਮੁੱਖ ਸ਼ਖਸੀਅਤਾਂ ਅਤੇ ਸੰਗਤਾਂ। (12 ਮਾਰਚ)



ਗੁਰਦੁਆਰਾ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਅਕਾਲੀ ਬਾਬਾ ਫੂਲਾ ਸਿੰਘ ਦੀ ਦੂਜੀ ਸ਼ਹੀਦੀ ਸ਼ਤਾਬਦੀ ਦੇ ਕਰਵਾਏ ਗਏ ਮੁੱਖ ਸਮਾਗਮ ਦੌਰਾਨ ਸੰਬੋਧਨ ਕਰਦੇ ਹੋਏ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਜਥੇਦਾਰ ਬਾਬਾ ਬਲਬੀਰ ਸਿੰਘ 96 ਕਰੋੜੀ, ਤਰਨ ਦਲ ਹਰੀਆਂ ਵੇਲਾਂ ਦੇ ਮੁਖੀ ਬਾਬਾ ਨਿਹਾਲ ਸਿੰਘ, ਦਲ ਬਾਬਾ ਬਿਧੀ ਚੰਦ ਦੇ ਮੁਖੀ ਬਾਬਾ ਅਵਤਾਰ ਸਿੰਘ ਸੁਰਸਿੰਘ, ਗਿਆਨੀ ਰਣਜੀਤ ਸਿੰਘ ਦਿੱਲੀ, ਦਿੱਲੀ ਕਮੇਟੀ ਦੇ ਸਾਬਕਾ ਪ੍ਰਧਾਨ ਸ. ਮਨਜੀਤ ਸਿੰਘ ਜੀਕੇ, ਬੰਦੀ ਸਿੰਘ ਸ. ਗੁਰਦੀਪ ਸਿੰਘ ਖੇੜਾ, ਬੁੱਢਾ ਦਲ ਦੇ ਕਥਾਵਾਚਕ ਗਿਆਨੀ ਸ਼ੇਰ ਸਿੰਘ ਅੰਬਾਲਾ, ਗਿਆਨੀ ਗੁਰਬਖ਼ਸ਼ ਸਿੰਘ ਗੁਲਸ਼ਨ ਅਤੇ ਸੰਗਤਾਂ ਦਾ ਵਿਸ਼ਾਲ ਇਕੱਠ। (14 ਮਾਰਚ)




ਗੁਰਦੁਆਰਾ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਅਕਾਲੀ ਬਾਬਾ ਫੂਲਾ ਸਿੰਘ ਦੀ ਦੂਜੀ ਸ਼ਹੀਦੀ ਸ਼ਤਾਬਦੀ ਮੌਕੇ ਇਤਿਹਾਸਕ ਸ਼ਤਤਰਾਂ ਦੇ ਦਰਸ਼ਨ ਕਰਵਾਉਂਦੇ ਹੋਏ ਬੁੱਢਾ ਦਲ ਦੇ ਸਿੰਘ, ਹੇਠਾਂ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਤੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੂੰ ਸਨਮਾਨਿਤ ਕਰਦੇ ਹੋਏ ਜਥੇਦਾਰ ਬਾਬਾ ਬਲਬੀਰ ਸਿੰਘ 96 ਕਰੋੜੀ, ਦਲ ਬਾਬਾ ਬਿਧੀ ਚੰਦ ਦੇ ਮੁਖੀ ਬਾਬਾ ਅਵਤਾਰ ਸਿੰਘ ਸੁਰਸਿੰਘ, ਸ਼੍ਰੋਮਣੀ ਕਮੇਟੀ ਮੈਂਬਰ ਭਾਈ ਰਜਿੰਦਰ ਸਿੰਘ ਮਹਿਤਾ, ਸ. ਜਗਜੀਤ ਸਿੰਘ ਦਰਦੀ ਤੇ ਹੋਰ।। (14 ਮਾਰਚ)




ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਨਾਨਕਸ਼ਾਹੀ ਸੰਮਤ 555 ਦੀ ਆਮਦ 'ਤੇ ਆਯੋਜਤ ਗੁਰਮਤਿ ਸਮਾਗਮ ਸਮੇਂ ਸੰਬੋਧਨ ਕਰਦੇ ਹੋਏ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ ਤੇ ਸਟੇਜ 'ਤੇ ਬਿਰਾਜਮਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਸਕੱਤਰ ਸ. ਪ੍ਰਤਾਪ ਸਿੰਘ, ਵਧੀਕ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਗੁਰਿੰਦਰ ਸਿੰਘ ਮਥਰੇਵਾਲ, ਮੈਨੇਜਰ ਸ. ਸਤਨਾਮ ਸਿੰਘ ਮਾਂਗਾਸਰਾਏ ਤੇ ਹੋਰ ਸ਼ਖਸੀਅਤਾਂ। (14 ਮਾਰਚ)



ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਸੋਨੇ ਦੇ ਪੱਤਰੇ ਲਗਾਉਣ ਦੀ ਸੇਵਾ ਆਰੰਭ ਕਰਨ ਸਮੇਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਅੰਤ੍ਰਿੰਗ ਮੈਂਬਰ ਸ. ਪਰਮਜੀਤ ਸਿੰਘ ਖਾਲਸਾ, ਭਾਈ ਰਾਜਿੰਦਰ ਸਿੰਘ ਮਹਿਤਾ, ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਨਿਸ਼ਕਾਮ ਸੇਵਕ ਜਥੇ ਦੇ ਮੁਖੀ ਭਾਈ ਮਹਿੰਦਰ ਸਿੰਘ ਅਤੇ ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਅਤੇ ਸੰਗਤਾਂ। (19 ਮਾਰਚ)



ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਗੁਰਤਾਗੱਦੀ ਦਿਵਸ ਨੂੰ ਵਾਤਾਵਰਣ ਦਿਹਾੜੇ ਵਜੋਂ ਮਨਾਉਂਦਿਆਂ ਬੂਟੇ ਲਗਾਉਂਦੇ ਹੋਏ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਅੰਤ੍ਰਿੰਗ ਮੈਂਬਰ ਸ. ਪਰਮਜੀਤ ਸਿੰਘ ਖਾਲਸਾ, ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਓਐਸਡੀ ਸ. ਸਤਬੀਰ ਸਿੰਘ, ਸਕੱਤਰ ਸ. ਪ੍ਰਤਾਪ ਸਿੰਘ, ਵਧੀਕ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ ਤੇ ਹੋਰ। (19 ਮਾਰਚ)



ਗੁਰਦੁਆਰਾ ਸ਼ਹੀਦ ਗੰਜ ਬਾਬਾ ਦੀਪ ਸਿੰਘ ਜੀ ਵਿਖੇ ਵਾਹਨ ਪਾਰਕਿੰਗ ਦੇ ਲੈਂਟਰ ਦੀ ਸੇਵਾ ਆਰੰਭ ਕਰਨ ਸਮੇਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਬਾਬਾ ਕਸ਼ਮੀਰ ਸਿੰਘ ਕਾਰਸੇਵਾ ਭੂਰੀਵਾਲੇ, ਅੰਤ੍ਰਿੰਗ ਮੈਂਬਰ ਸ. ਬਾਵਾ ਸਿੰਘ ਗੁਮਾਨਪੁਰਾ, ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਮੈਨੇਜਰ ਸ. ਸਤਨਾਮ ਸਿੰਘ ਮਾਂਗਾਸਰਾਏ ਤੇ ਹੋਰ।(20 ਮਾਰਚ)



ਹੈੱਡ ਪ੍ਰਚਾਰਕ ਭਾਈ ਜਸਵਿੰਦਰ ਸਿੰਘ ਸ਼ਹੂਰ ਨੂੰ ਸੇਵਾ ਮੁਕਤ ਹੋਣ 'ਤੇ ਸਨਮਾਨਿਤ ਕਰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਸਾਬਕਾ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ, ਅੰਤ੍ਰਿੰਗ ਮੈਂਬਰ ਸ. ਗੁਰਨਾਮ ਸਿੰਘ ਜੱਸਲ, ਸ. ਸੁਰਜੀਤ ਸਿੰਘ ਤੁਗਲਵਾਲ, ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਭਾਈ ਅਜਾਇਬ ਸਿੰਘ ਅਭਿਆਸੀ, ਸ. ਸੁਰਜੀਤ ਸਿੰਘ ਭਿੱਟੇਵੱਡ, ਸ. ਸਰਵਣ ਸਿੰਘ ਕੁਲਾਰ, ਸ. ਅਮਰਜੀਤ ਸਿੰਘ ਬੰਡਾਲਾ, ਸ. ਬਲਵਿੰਦਰ ਸਿੰਘ ਵੇਈਂਪੂਈਂ, ਬਾਬਾ ਟੇਕ ਸਿੰਘ, ਬੀਬੀ ਜੋਗਿੰਦਰ ਕੌਰ, ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ. ਸ. ਸਤਬੀਰ ਸਿੰਘ ਧਾਮੀ, ਸ. ਬਲਵਿੰਦਰ ਸਿੰਘ ਕਾਹਲਵਾਂ ਤੇ ਹੋਰ।(30 ਮਾਰਚ)



ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋਣ ਪੁੱਜੇ ਜੀ-20 ਦੇਸ਼ਾਂ ਦੇ ਡੈਲੀਗੇਟਸ ਦਾ ਸ਼੍ਰੋਮਣੀ ਕਮੇਟੀ ਵੱਲੋਂ ਪਲਾਜ਼ਾ ਦੇ ਹਾਲ ਵਿਚ ਸਨਮਾਨ ਲਈ ਵਿਸ਼ੇਸ਼ ਸਮਾਗਮ ਸਮੇਂ ਤਸਵੀਰ ਵਿਚ ਨਜ਼ਰ ਆ ਰਹੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਸ਼੍ਰੋਮਣੀ ਕਮੇਟੀ ਦੇ ਸਾਬਕਾ ਪ੍ਰਧਾਨ ਸ. ਅਲਵਿੰਦਰਪਾਲ ਸਿੰਘ ਪੱਖੋਕੇ, ਅੰਤ੍ਰਿੰਗ ਮੈਂਬਰ ਸ. ਬਾਵਾ ਸਿੰਘ ਗੁਮਾਨਪੁਰਾ, ਸ. ਗੁਰਨਾਮ ਸਿੰਘ ਜੱਸਲ, ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਭਾਈ ਰਾਮ ਸਿੰਘ, ਸ. ਸੁਰਜੀਤ ਸਿੰਘ ਭਿੱਟੇਵੱਡ, ਸ. ਹਰਜਾਪ ਸਿੰਘ ਸੁਲਤਾਨਵਿੰਡ, ਸ. ਅਮਰਜੀਤ ਸਿੰਘ ਬੰਡਾਲਾ, ਰਾਜ ਸਭਾ ਮੈਂਬਰ ਸ. ਵਿਕਰਮਜੀਤ ਸਿੰਘ ਸਾਹਨੀ, ਸਕੱਤਰ ਸ. ਪ੍ਰਤਾਪ ਸਿੰਘ, ਡੀਸੀਪੀ ਸ. ਪਰਮਿੰਦਰ ਸਿੰਘ ਭੰਡਾਲ, ਐਸਪੀ ਸ. ਹਰਪਾਲ ਸਿੰਘ, ਐਸਡੀਐਮ ਹਰਕੰਵਲ ਸਿੰਘ, ਵਧੀਕ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਮੈਨੇਜਰ ਸ. ਸਤਨਾਮ ਸਿੰਘ ਮਾਂਗਾਸਰਾਏ, ਮੀਤ ਸਕੱਤਰ ਸ. ਜਸਵਿੰਦਰ ਸਿੰਘ ਜੱਸੀ ਅਤੇ ਅਰਜਨਟੀਨਾ, ਆਸਟ੍ਰੇਲੀਆ, ਬਰਾਜ਼ੀਲ, ਕੈਨੇਡਾ, ਚੀਨ, ਫ੍ਰਾਂਸ, ਜਰਮਨੀ, ਭਾਰਤ, ਇੰਡੋਨੇਸ਼ੀਆ, ਇਟਲੀ, ਜਾਪਾਨ, ਮੈਕਸੀਕੋ, ਕੋਰੀਆ, ਰਸ਼ੀਆ, ਸਾਊਦੀ ਅਰੇਬੀਆ, ਸਾਊਥ ਅਫੀਕਾ, ਤੁਰਕੀ, ਬਰਤਾਨੀਆ, ਬੰਗਲਾਦੇਸ਼, ਅਮਰੀਕਾ, ਯੂਰੋਪੀਅਨ ਯੂਨੀਅਨ, ਯੂਨਾਈਟਡ ਅਰਬ ਐਮੀਰੇਤ, ਓਮਾਨ, ਸਿੰਗਾਪੁਰ, ਮੌਰੀਸ਼ੀਅਸ, ਮਿਸਰ, ਓਈਸੀਡੀ, ਯੂਨੇਸਕੋ, ਯੂਨੀਸੈਫ ਆਦਿ ਦੇਸ਼ਾਂ ਦੇ ਡੈਲੀਗੇਟਸ। (17 ਮਾਰਚ)




ਗੁਰੂ ਨਾਨਕ ਨਿਸ਼ਕਾਮ ਸੇਵਕ ਜਥਾ ਬਰਮਿੰਘਮ ਯੂਕੇ ਵੱਲੋਂ ਨਿਸ਼ਕਾਮ ਅੰਤਰਰਾਸ਼ਟਰੀ ਕੇਂਦਰ ਅੰਮ੍ਰਿਤਸਰ ਵਿਖੇ ਸੰਯੁਕਤ ਰਾਸ਼ਟਰ ਵੱਲੋਂ ਇਸ ਸਾਲ 2023 'ਚ ਮਨਾਏ ਜਾ ਰਹੇ ਆਲਮੀ ਜਲ ਦਿਵਸ ਦੇ ਅੰਤਰਗਤ ਸਮਾਗਮਾਂ ਤਹਿਤ ਅਯੋਜਿਤ ਕਰਵਾਏ ਗਏ ਤਿੰਨ ਦਿਨਾਂ 'ਲਿਵਿੰਗ ਵਾਟਰ ਫਾਰ ਆਲ' ਸੰਮੇਲਨ ਦੇ ਦੂਸਰੇ ਦਿਨ 'ਧਰਤੀ ਹੇਠਲੇ ਪਾਣੀ ਦੇ ਭੰਡਾਰਨ, ਨਿਘਾਰ ਅਤੇ ਸਥਿਰਤਾ-ਪੰਜਾਬ ਹਾਲਤ 'ਤੇ ਅਧਿਐਨ' ਵਿਸ਼ੇ ਉੱਤੇ ਕਰਵਾਏ ਗਏ ਸੰਮੇਲਨ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ ਸ਼ਿਰਕਤ ਕਰਨ ਪੁੱਜੇ। ਤਸਵੀਰ ਵਿਚ ਗੁਰੂ ਨਾਨਕ ਨਿਸ਼ਕਾਮ ਸੇਵਕ ਜਥਾ ਬਰਮਿੰਘਮ ਯੂਕੇ ਦੇ ਮੁਖੀ ਭਾਈ ਮਹਿੰਦਰ ਸਿੰਘ ਅਤੇ ਜਥੇ ਦੇ ਮੈਂਬਰ, ਵੱਖ-ਵੱਖ ਵਿਦਵਾਨ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਵਧੀਕ ਸਕੱਤਰ ਸ. ਸਿਮਰਜੀਤ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਸਤਨਾਮ ਸਿੰਘ ਮਾਂਗਾਸਰਾਏ, ਮੀਤ ਸਕੱਤਰ ਸ. ਸ਼ਾਹਬਾਜ਼ ਸਿੰਘ ਤੇ ਹੋਰ। (21 ਮਾਰਚ)





ਬੇਕਸੂਰ ਨੌਜੁਆਨਾਂ ਦੀ ਗ੍ਰਿਫ਼ਤਾਰੀ ਅਤੇ ਪੰਜਾਬ ਦੇ ਮੁੱਖ ਮੰਤਰੀ ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਆਭਾ ਨੂੰ ਠੇਸ ਪਹੁੰਚਾਉਣ ਵਾਲੀਆਂ ਕੀਤੀਆਂ ਟਿੱਪਣੀਆਂ ਵਿਰੁੱਧ ਸ਼੍ਰੋਮਣੀ ਕਮੇਟੀ ਵੱਲੋਂ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ ਦੀ ਅਗਵਾਈ ਵਿਚ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਡੀ.ਸੀ. ਦਫ਼ਤਰ ਤੱਕ ਵਿਸ਼ਾਲ ਰੋਸ ਮਾਰਚ ਕਰਕੇ ਪੰਜਾਬ ਦੇ ਮੁੱਖ ਮੰਤਰੀ ਸ. ਭਗਵੰਤ ਸਿੰਘ ਮਾਨ ਦੇ ਨਾਂ 'ਤੇ ਮੈਮੋਰੰਡਮ ਸ੍ਰੀ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਨੂੰ ਸੌਂਪਦੇ ਹੋਏ ਅੰਤ੍ਰਿੰਗ ਮੈਂਬਰ ਸ. ਸੁਰਜੀਤ ਸਿੰਘ ਤੁਗਲਵਾਲ, ਮੈਂਬਰ ਭਾਈ ਰਜਿੰਦਰ ਸਿੰਘ ਮਹਿਤਾ, ਐਡਵੋਕੇਟ ਸ. ਭਗਵੰਤ ਸਿੰਘ ਸਿਆਲਕਾ, ਸ. ਸੁਰਜੀਤ ਸਿੰਘ ਭਿੱਟੇਵਡ ਤੇ ਸ. ਸਰਵਣ ਸਿੰਘ ਕੁਲਾਰ। (20 ਮਾਰਚ)



ਮੁਲਾਜ਼ਮ ਭਲਾਈ ਸਕੀਮ ਤਹਿਤ ਸੇਵਾ ਮੁਕਤ ਹੋਏ ਮੁਲਾਜ਼ਮ ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਸੁਲੱਖਣ ਸਿੰਘ ਭੰਗਾਲੀ, ਮੀਤ ਸਕੱਤਰ ਸ. ਹਰਜਿੰਦਰ ਸਿੰਘ ਕੈਰੋਂਵਾਲ, ਸ. ਲਖਬੀਰ ਸਿੰਘ, ਸ. ਨਿਰਵੈਲ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਚੀਫ ਅਕਾਊਂਟੈਂਟ ਸ. ਪਰਉਪਕਾਰ ਸਿੰਘ, ਸਹਾਇਕ ਚੀਫ ਗੁਰਦੁਆਰਾ ਇੰਸਪੈਕਟਰ ਸ. ਅਮਰਜੀਤ ਸਿੰਘ, ਰੀਕਾਰਡ ਕੀਪਰ ਸ. ਸਤਨਾਮ ਸਿੰਘ ਕਿਆਮਪੁਰ ਤੇ ਸੇਵਾਦਾਰ ਭਾਈ ਮੋਹਨ ਸਿੰਘ ਨੂੰ ਸਰੋਪਾਓ, ਸ੍ਰੀ ਸਾਹਿਬ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਤਸਵੀਰ ਤੇ 31-31 ਹਜ਼ਾਰ ਰੁਪਏ ਦੇ ਕੇ ਸਨਮਾਨਿਤ ਕਰਨ ਸਮੇਂ ਹਾਜ਼ਰ ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਵਧੀਕ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਹਰਜੀਤ ਸਿੰਘ ਲਾਲੂਘੁੰਮਣ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਸਤਨਾਮ ਸਿੰਘ ਮਾਂਗਾਸਰਾਏ, ਮੀਤ ਸਕੱਤਰ ਸ. ਗੁਰਚਰਨ ਸਿੰਘ ਕੁਹਾਲਾ, ਚੀਫ ਅਕਾਊਂਟੈਂਟ ਸ. ਮਿਲਖਾ ਸਿੰਘ ਤੇ ਹੋਰ। (21 ਮਾਰਚ)




ਸ਼੍ਰੋਮਣੀ ਕਮੇਟੀ ਵੱਲੋਂ ਸਿਕਲੀਗਰ ਸਿੱਖ ਬੱਚਿਆਂ ਦੀਆਂ ਵਿਦਿਅਕ ਸਾਲ 2022-23 ਫੀਸਾਂ ਲਈ ਦਿੱਤੇ 17 ਲੱਖ 58 ਹਜ਼ਾਰ ਰੁਪਏ ਵੰਡਣ ਪੁੱਜੇ ਵਫ਼ਦ ਵਿਚ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਸ. ਸੁਖਵਰਸ਼ ਸਿੰਘ ਪੰਨੂ, ਸ਼੍ਰੋਮਣੀ ਕਮੇਟੀ ਮੈਂਬਰ ਸ. ਭੁਪਿੰਦਰ ਸਿੰਘ ਭਲਵਾਨ, ਸਿੱਖ ਮਿਸ਼ਨ ਰਾਏਪੁਰ ਦੇ ਇੰਚਾਰਜ ਸ. ਗੁਰਮੀਤ ਸਿੰਘ, ਵਿਸ਼ਾਖਾਪਟਨਮ ਤੋਂ ਸ. ਦਿਲਸ਼ਾਹ ਸਿੰਘ ਅਨੰਦ ਅਤੇ ਗੁਰਦੁਆਰਾ ਇੰਸਪੈਕਟਰ ਸ. ਮੋਹਨਦੀਪ ਸਿੰਘ। (20 ਮਾਰਚ)

(ਪੰਨਾ ੧੮ ਦਾ ਬਾਕੀ)

ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਭਾਈ ਰਾਮ ਸਿੰਘ, ਸ. ਜੋਧ ਸਿੰਘ ਸਮਰਾ, ਮੈਂਬਰ ਪਾਰਲੀਮੈਂਟ ਸ. ਗੁਰਜੀਤ ਸਿੰਘ ਔਜਲਾ, ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਸਤਨਾਮ ਸਿੰਘ ਮਾਂਗਾਸਰਾਏ, ਮੀਤ ਸਕੱਤਰ ਸ. ਜਸਵਿੰਦਰ ਸਿੰਘ ਜੱਸੀ, ਸ. ਸ਼ਾਹਬਾਜ਼ ਸਿੰਘ, ਡਿਪਟੀ ਕਮਿਸ਼ਨਰ ਸ. ਹਰਪ੍ਰੀਤ ਸਿੰਘ ਸੂਦਨ, ਪੁਲਿਸ ਕਮਿਸ਼ਨਰ ਸ. ਨੌਨਿਹਾਲ ਸਿੰਘ, ਡੀਸੀਪੀ ਸ. ਪ੍ਰਮਿੰਦਰ ਸਿੰਘ ਭੰਡਾਲ, ਐਸਪੀ ਸ. ਹਰਪਾਲ ਸਿੰਘ ਰੰਧਾਵਾ, ਸ਼੍ਰੋਮਣੀ ਕਮੇਟੀ ਦੇ ਬੁਲਾਰੇ ਸ. ਹਰਭਜਨ ਸਿੰਘ ਵਕਤਾ, ਸੂਚਨਾ ਅਧਿਕਾਰੀ ਸ. ਅੰਮ੍ਰਿਤਪਾਲ ਸਿੰਘ, ਸ. ਹਰਿੰਦਰ ਸਿੰਘ, ਸ. ਰਣਧੀਰ ਸਿੰਘ ਅਤੇ ਹੋਰ ਮੌਜੂਦ ਸਨ।੯ ਮਾਰਚ

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਸੋਨੇ ਦੀ ਧੁਆਈ ਸੇਵਾ ਸ਼ੁਰੂ

ਅੰਮ੍ਰਿਤਸਰ- ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਲੱਗੇ ਸੋਨੇ ਦੀ ਧੁਆਈ ਅਤੇ ਸਾਫ-ਸਫਾਈ ਦੀ ਸੇਵਾ ਅੱਜ ਅਰਦਾਸ ਉਪਰੰਤ ਆਰੰਭ ਕੀਤੀ ਗਈ। ਸ਼੍ਰੋਮਣੀ ਕਮੇਟੀ ਵੱਲੋਂ ਇਹ ਸੇਵਾ ਭਾਈ ਮਹਿੰਦਰ ਸਿੰਘ ਮੁਖੀ ਗੁਰੂ ਨਾਨਕ ਨਿਸ਼ਕਾਮ ਸੇਵਕ ਜਥਾ ਬਰਮਿੰਘਮ ਨੂੰ ਸੌਂਪੀ ਗਈ ਹੈ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਉਪਰ ਗੁੰਬਦਾਂ 'ਤੇ ਲੱਗੇ ਸੋਨੇ ਦੀ ਧੁਆਈ ਦੇ ਕਾਰਜ ਦੀ ਆਰੰਭਤਾ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਨਿਸ਼ਕਾਮ ਸੇਵਕ ਜਥੇ ਦੇ ਮੁਖੀ ਭਾਈ ਸਾਹਿਬ ਭਾਈ ਮਹਿੰਦਰ ਸਿੰਘ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਗਿਆਨੀ ਸੁਲਤਾਨ ਸਿੰਘ ਸਮੇਤ ਪ੍ਰਮੁੱਖ ਸ਼ਖ਼ਸੀਅਤਾਂ ਹਾਜ਼ਰ ਸਨ।

ਇਸ ਮੌਕੇ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਸ੍ਰੀ ਗੁਰੂ ਰਾਮਦਾਸ ਜੀ ਦੇ ਪਾਵਨ ਅਸਥਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਲੱਗੇ ਸੋਨੇ ਦੀ ਸਾਫ-ਸਫਾਈ ਅਤੇ ਸਾਂਭ-ਸੰਭਾਲ ਨੂੰ ਮੁੱਖ ਰੱਖਦਿਆਂ ਸਮੇਂ-ਸਮੇਂ ਇਸ ਦੀ ਧੁਆਈ ਦਾ ਕਾਰਜ ਕੀਤਾ ਜਾਂਦਾ ਹੈ, ਜਿਸ ਦੀ ਸੇਵਾ ਗੁਰੂ ਨਾਨਕ ਨਿਸ਼ਕਾਮ ਸੇਵਾ ਜਥਾ ਬਰਮਿੰਘਮ ਦੇ ਮੁਖੀ ਭਾਈ ਮਹਿੰਦਰ ਸਿੰਘ ਬਰਮਿੰਘਮ ਵਾਲਿਆਂ ਵੱਲੋਂ ਸੰਗਤਾਂ ਦੇ ਸਹਿਯੋਗ ਨਾਲ ਕੀਤੀ ਜਾਂਦੀ ਹੈ। ਉਨ੍ਹਾਂ ਦੱਸਿਆ ਕਿ ਬਾਰਿਸ਼ ਅਤੇ ਪ੍ਰਦੂਸ਼ਣ ਆਦਿ ਕਰਕੇ ਸੋਨੇ ਦੀ ਚਮਕ ਸਮਾਂ ਪਾ ਕੇ ਘੱਟ ਜਾਂਦੀ ਹੈ, ਜਿਸ ਦੀ ਸਾਫ-ਸਫਾਈ ਜ਼ਰੂਰੀ ਹੋ ਜਾਂਦੀ ਹੈ। ਉਨ੍ਹਾਂ ਦੱਸਿਆ ਕਿ ਨਿਸ਼ਕਾਮ ਸੇਵਕ ਜਥਾ ਇਹ ਸੇਵਾ ਨਿਸ਼ਕਾਮ ਰੂਪ ਵਿਚ ਕਰਦਾ ਹੈ। ਐਡਵੋਕੇਟ ਧਾਮੀ ਨੇ ਦੱਸਿਆ ਕਿ ਸੇਵਕ ਜਥੇ ਵੱਲੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰਲੇ ਹਿੱਸੇ ਵਿਚ ਲੱਗੇ ਸੁਨਹਿਰੀ ਪੱਤਰਿਆਂ ਅਤੇ ਮੀਨਾਕਾਰੀ ਦੀ ਲੋੜ ਅਨੁਸਾਰ ਮੁਰੰਮਤ ਦਾ ਕਾਰਜ ਵੀ ਆਰੰਭਿਆ ਗਿਆ ਹੈ, ਜੋ ਨਿਰੰਤਰ ਚੱਲ ਰਿਹਾ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਗੁਰੂ ਨਾਨਕ ਨਿਸ਼ਕਾਮ ਸੇਵਕ ਜਥੇ ਦੇ ਸੇਵਾਦਾਰਾਂ ਦਾ ਧੰਨਵਾਦ ਕਰਦਿਆਂ ਆਸ ਪ੍ਰਗਟਾਈ ਕਿ ਇਹ ਇਸੇ ਤਰ੍ਹਾਂ ਹੀ ਗੁਰੂ ਘਰ ਦੀਆਂ ਸੇਵਾਵਾਂ ਨਿਭਾਉਂਦੇ ਰਹਿਣਗੇ।

ਇਸ ਦੌਰਾਨ ਗੁਰੂ ਨਾਨਕ ਨਿਸ਼ਕਾਮ ਸੇਵਕ ਜਥਾ ਬਰਮਿੰਘਮ ਦੇ ਮੁਖੀ ਭਾਈ ਸਾਹਿਬ ਭਾਈ ਮਹਿੰਦਰ ਸਿੰਘ ਨੇ ਦੱਸਿਆ ਕਿ ਜਥੇ ਵੱਲੋਂ ਹਰ ਸਾਲ ਸੋਨੇ ਦੀ ਧੁਆਈ ਦਾ ਕਾਰਜ ਕੀਤਾ ਜਾਂਦਾ ਹੈ। ਇਸੇ ਤਹਿਤ ਹੀ ਇਸ ਵਾਰ ਵੀ ਸੰਗਤਾਂ ਸੋਨੇ ਦੀ ਧੁਆਈ ਦੀ ਸੇਵਾ ਵਾਸਤੇ ਵਿਸ਼ੇਸ਼ ਤੌਰ 'ਤੇ ਆਈਆਂ ਹਨ। ਉਨ੍ਹਾਂ ਦੱਸਿਆ ਕਿ ਇਹ ਸੇਵਾ ਕਰੀਬ ੧੦-੧੨ ਦਿਨ ਜਾਰੀ ਰਹੇਗੀ, ਜਿਸ ਤਹਿਤ ਪਾਵਨ ਅਸਥਾਨ ਦੇ ਬਾਹਰੀ ਹਿੱਸੇ 'ਤੇ ਲੱਗੇ ਸੋਨੇ ਦੀ ਧੁਆਈ ਕੁਦਰਤੀ ਢੰਗ ਨਾਲ ਕੀਤੀ ਜਾਵੇਗੀ। ਉਨ੍ਹਾਂ ਇਹ ਵੀ

ਦੱਸਿਆ ਕਿ ਸੋਨੇ ਦੀ ਧੁਆਈ ਲਈ ਰੀਠੇ ਨੂੰ ਉਬਾਲ ਕੇ ਉਸ ਦਾ ਪਾਣੀ ਅਤੇ ਨਿੰਬੂ ਦਾ ਰਸ ਵਰਤਿਆ ਜਾਂਦਾ ਹੈ। ਇਹ ਬਿਲਕੁਲ ਕੁਦਰਤੀ ਤਰੀਕਾ ਹੈ ਅਤੇ ਇਸ ਵਿਚ ਕਿਸੇ ਵੀ ਰਸਾਇਣ ਦੀ ਵਰਤੋਂ ਨਹੀਂ ਕੀਤੀ ਜਾਂਦੀ।

ਸੇਵਾ ਆਰੰਭ ਕਰਨ ਮੌਕੇ ਸ਼੍ਰੋਮਣੀ ਕਮੇਟੀ ਦੇ ਜੂਨੀਅਰ ਮੀਤ ਪ੍ਰਧਾਨ ਸ. ਅਵਤਾਰ ਸਿੰਘ ਰਿਆ, ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਭਾਈ ਅਜਾਇਬ ਸਿੰਘ ਅਭਿਆਸੀ, ਸਕੱਤਰ ਸ. ਪ੍ਰਤਾਪ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਸਤਨਾਮ ਸਿੰਘ ਮਾਂਗਾਸਰਾਏ, ਵਧੀਕ ਮੈਨੇਜਰ ਸ. ਬਿਕਰਮਜੀਤ ਸਿੰਘ, ਨਿਸ਼ਕਾਮ ਸੇਵਕ ਜਥੇ ਵੱਲੋਂ ਭਾਈ ਇੰਦਰਜੀਤ ਸਿੰਘ, ਭਾਈ ਗੁਰਦਿਆਲ ਸਿੰਘ, ਭਾਈ ਸੁਖਬੀਰ ਸਿੰਘ, ਭਾਈ ਇਕਬਾਲ ਸਿੰਘ ਸਮੇਤ ਸੰਗਤਾਂ ਮੌਜੂਦ ਸਨ।੦੯ ਮਾਰਚ

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਪੰਜਾਬ ਨੈਸ਼ਨਲ ਬੈਂਕ ਵੱਲੋਂ ਥ੍ਰੀਵੀਲਰ, ਵਾਟਰ ਕੂਲਰ ਤੇ ਵੀਲ੍ਹ ਚੇਅਰ ਭੇਟ

## ਐਡਵੋਕੇਟ ਧਾਮੀ ਵੱਲੋਂ ਬੈਂਕ ਦੇ ਚੇਅਰਮੈਨ ਤੇ ਅਧਿਕਾਰੀਆਂ ਨੂੰ ਕੀਤਾ ਗਿਆ ਸਨਮਾਨਿਤ

ਅੰਮ੍ਰਿਤਸਰ- ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਅੱਜ ਪੰਜਾਬ ਨੈਸ਼ਨਲ ਬੈਂਕ ਵੱਲੋਂ ੧ ਥ੍ਰੀਵੀਲਰ, ੨ ਵਾਟਰ ਕੂਲਰ ਤੇ ੭ ਵੀਲ੍ਹ ਚੇਅਰ ਭੇਟ ਕੀਤੀਆਂ ਗਈਆਂ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵਕੇਟ ਹਰਜਿੰਦਰ ਸਿੰਘ ਧਾਮੀ, ਪੰਜਾਬ ਨੈਸ਼ਨਲ ਬੈਂਕ ਦੇ ਚੇਅਰਮੈਨ ਸ੍ਰੀ ਅਤੁਲ ਕੁਮਾਰ ਗੋਇਲ, ਜਨਰਲ ਮੈਨੇਜਰ ਸ੍ਰੀ ਪ੍ਰਵੀਨ ਗੋਇਲ ਸਮੇਤ ਹੋਰ ਸ਼ਖ਼ਸੀਅਤਾਂ ਹਾਜ਼ਰ ਸਨ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਪੁੱਜਦੀਆਂ ਸੰਗਤਾਂ ਆਪਣੀ ਸ਼ਰਧਾ ਅਨੁਸਾਰ ਭੇਟਾਵਾਂ ਅਰਪਨ ਕਰਕੇ ਗੁਰੂ ਸਾਹਿਬ ਨੂੰ ਸਤਿਕਾਰ ਭੇਟ ਕਰਦੀਆਂ ਹਨ। ਪੀਐਨਬੀ ਦੇ ਅਧਿਕਾਰੀ ਵੀ ਸ਼ੁਕਰਾਨੇ ਦੀ ਭਾਵਨਾ ਨਾਲ ਸੰਗਤ ਲਈ ਲੋੜੀਂਦੀਆਂ ਵਸਤੂਆਂ ਲੈ ਕੇ ਪੁੱਜੇ ਹਨ। ਉਨ੍ਹਾਂ ਕਿਹਾ ਕਿ ਪੰਜਾਬ ਨੈਸ਼ਨਲ ਬੈਂਕ ਪੰਜਾਬ ਨਾਲ ਜੁੜਿਆ ਹੋਇਆ ਹੈ ਅਤੇ ਇਹ ਪਹਿਲਾਂ ਵੀ ਸੇਵਾਵਾਂ ਵਿਚ ਹਿੱਸਾ ਪਾਉਂਦੇ ਰਹੇ ਹਨ।

ਇਸ ਮੌਕੇ ਵਿਸ਼ੇਸ ਤੌਰ 'ਤੇ ਪਹੁੰਚੇ ਪੰਜਾਬ ਨੈਸ਼ਨਲ ਬੈਂਕ ਦੇ ਚੇਅਰਮੈਨ ਸ੍ਰੀ ਅਤੁਲ ਕੁਮਾਰ ਗੋਇਲ ਨੇ ਕਿਹਾ ਕਿ ਗੁਰੂ ਸਾਹਿਬ ਦੀ ਅਸੀਸ ਸਦਕਾ ਉਨ੍ਹਾਂ ਨੂੰ ਅੱਜ ਗੁਰੂ ਦਰਬਾਰ ਵਿਚ ਨਤਮਸਤਕ ਹੋਣ ਦਾ ਸੁਭਾਗ ਪ੍ਰਾਪਤ ਹੋਇਆ ਹੈ। ਉਨ੍ਹਾਂ ਕਿਹਾ ਕਿ ਪੰਜਾਬ ਨੈਸ਼ਨਲ ਬੈਂਕ ਦਾ ਪੰਜਾਬ ਨਾਲ ਅਹਿਮ ਰਿਸ਼ਤਾ ਹੈ। ਉਹ ਸ੍ਰੀ ਦਰਬਾਰ ਸਾਹਿਬ ਵਿਖੇ ਸੇਵਾ ਵਿਚ ਹਿੱਸਾ ਪਾ ਕੇ ਵਡਭਾਗਾ ਮਹਿਸੂਸ ਕਰਦੇ ਹਨ ਅਤੇ ਅਰਦਾਸ ਕਰਦੇ ਹਨ ਕਿ ਗੁਰੂ ਸਾਹਿਬ ਬੈਂਕ ਦੇ ਸਟਾਫ 'ਤੇ ਆਪਣਾ ਅਸ਼ੀਰਵਾਦ ਬਣਾਈ ਰੱਖਣ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਪੰਜਾਬ ਨੈਸ਼ਨਲ ਬੈਂਕ ਦੇ ਚੇਅਰਮੈਨ ਸ੍ਰੀ ਅਤੁਲ ਕੁਮਾਰ ਗੋਇਲ, ਜਨਰਲ ਮੈਨੇਜਰ ਸ੍ਰੀ ਪ੍ਰਵੀਨ ਗੋਇਲ ਨੂੰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦਾ ਸੁਨਹਿਰੀ ਮਾਡਲ ਅਤੇ ਧਾਰਮਿਕ ਪੁਸਤਕਾਂ ਦੇ ਕੇ ਸਨਮਾਨਿਤ ਕੀਤਾ।

ਇਸ ਮੌਕੇ ਹੋਰਨਾਂ ਤੋਂ ਇਲਾਵਾ ਸ਼੍ਰੋਮਣੀ ਕਮੇਟੀ ਪ੍ਰਧਾਨ ਦੇ ਓਐਸਡੀ ਸ. ਸਤਬੀਰ ਸਿੰਘ ਧਾਮੀ, ਵਧੀਕ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਮੀਤ ਸਕੱਤਰ ਸ. ਗੁਰਦਿਆਲ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਸਤਨਾਮ ਸਿੰਘ ਮਾਂਗਾਸਰਾਏ, ਸ. ਬਘੇਲ ਸਿੰਘ, ਵਧੀਕ ਮੈਨੇਜਰ ਸ. ਬਿਕਰਮਜੀਤ

ਸਿੰਘ ਝੰਗੀ, ਪੀਐਨਬੀ ਬੈਂਕ ਦੇ ਸਰਕਲ ਹੈੱਡ ਸ੍ਰੀ ਹਰੀ ਓਮ, ਏਜੀਐਮ ਸ. ਜੀਐਸ ਬਾਠ, ਸੂਚਨਾ ਅਧਿਕਾਰੀ ਸ. ਅੰਮ੍ਰਿਤਪਾਲ ਸਿੰਘ, ਸ. ਰਣਧੀਰ ਸਿੰਘ ਸਮੇਤ ਹੋਰ ਹਾਜ਼ਰ ਸਨ।੧੦ ਮਾਰਚ

# ਅਕਾਲੀ ਬਾਬਾ ਫੂਲਾ ਸਿੰਘ ਦੀ ਦੂਜੀ ਸ਼ਹੀਦੀ ਸ਼ਤਾਬਦੀ ਸਬੰਧੀ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸਜਾਇਆ ਨਗਰ ਕੀਰਤਨ

ਅੰਮ੍ਰਿਤਸਰ- ਸਿੱਖ ਕੌਮ ਦੇ ਮਹਾਨ ਜਰਨੈਲ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਤਤਕਾਲੀ ਜਥੇਦਾਰ ਅਤੇ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦੇ ਛੇਵੇਂ ਮੁਖੀ ਅਕਾਲੀ ਬਾਬਾ ਫੂਲਾ ਸਿੰਘ ਜੀ ਦੀ ੨੦੦ ਸਾਲਾ ਸ਼ਹੀਦੀ ਸ਼ਤਾਬਦੀ ਦੇ ਸਮਾਗਮਾਂ ਤਹਿਤ ਅੱਜ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਵਿਸ਼ੇਸ਼ ਨਗਰ ਕੀਰਤਨ (ਸ਼ਹੀਦੀ ਫ਼ਤਹਿ ਮਾਰਚ) ਸਜਾਇਆ ਗਿਆ। ਇਸ ਦੌਰਾਨ ਨਗਾਰਿਆਂ, ਜੈਕਾਰਿਆਂ ਅਤੇ ਨਰਸਿੰਙਿਆਂ ਦੀ ਗੂੰਜ ਵਿਸਮਾਦੀ, ਇਲਾਹੀ ਅਤੇ ਚੜ੍ਹਦੀ ਕਲਾ ਵਾਲਾ ਮਾਹੌਲ ਸਿਰਜ ਰਹੀ ਸੀ। ਨਗਰ ਕੀਰਤਨ ਦੀ ਆਰੰਭਤਾ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ, ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਦੇ ਮੁਖੀ ਜਥੇਦਾਰ ਬਾਬਾ ਬਲਬੀਰ ਸਿੰਘ ੯੬ ਕਰੋੜੀ, ਦਲ ਬਾਬਾ ਬਿਧੀ ਚੰਦ ਦੇ ਮੁਖੀ ਬਾਬਾ ਅਵਤਾਰ ਸਿੰਘ ਸੁਰਸਿੰਘ, ਬਾਬਾ ਗੱਜਣ ਸਿੰਘ ਤਰਨਾ ਦਲ ਅਤੇ ਪ੍ਰਮੁੱਖ ਸ਼ਖ਼ਸ਼ੀਅਤਾਂ ਸਮੇਤ ਵੱਡੀ ਗਿਣਤੀ ਵਿਚ ਸੰਗਤਾਂ ਹਾਜ਼ਰ ਸਨ। ਨਿਹੰਗ ਸਿੰਘ ਜਥੇਬੰਦੀਆਂ ਵੱਲੋਂ ਹਾਥੀ, ਘੋੜਿਆਂ ਤੇ ਊਠਾਂ ਨਾਲ ਭਰਵੀਂ ਸ਼ਮੂਲੀਅਲ ਦੇ ਨਾਲ-ਨਾਲ ਗਤਕਾ ਅਖਾੜਿਆਂ ਵੱਲੋਂ ਜੰਗਜੂ ਕਲਾ ਦੇ ਜੌਹਰ ਅਤੇ ਬੈਂਡ ਪਾਰਟੀਆਂ ਵੱਲੋਂ ਨਗਰ ਕੀਰਤਨ ਦੀ ਸ਼ੋਭਾ ਵਧਾਈ ਗਈ। ਇਹ ਨਗਰ ਕੀਰਤਨ ਸਵੇਰੇ ਕਰੀਬ ੧੦ ਵਜੇ ਆਰੰਭ ਹੋਇਆ, ਜਿਸ ਦੀ ਸੰਪੂਰਨਤਾ ਸ਼ਹਿਰ ਦੇ ਪੁਰਾਤਨ ਦਰਵਾਜ਼ਿਆਂ ਤੋਂ ਹੁੰਦੇ ਹੋਏ ਗੁਰਦੁਆਰਾ ਬੁਰਜ ਅਕਾਲੀ ਬਾਬਾ ਫੂਲਾ ਸਿੰਘ ਛਾਉਣੀ ਨਿਹੰਗ ਸਿੰਘਾਂ ਵਿਖੇ ਹੋਈ।

ਇਸ ਤੋਂ ਪਹਿਲਾਂ ਅੱਜ ਗੁਰਦੁਆਰਾ ਸ਼ਹੀਦ ਬਾਬਾ ਗੁਰਬਖ਼ਸ਼ ਸਿੰਘ ਜੀ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ। ਅਰਦਾਸ ਭਾਈ ਪ੍ਰੇਮ ਸਿੰਘ ਨੇ ਕੀਤੀ ਅਤੇ ਸੰਗਤ ਨੂੰ ਪਾਵਨ ਹੁਕਮਨਾਮਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੇ ਸਰਵਣ ਕਰਵਾਇਆ। ਇਸ ਮੌਕੇ ਗੱਲਬਾਤ ਕਰਦਿਆਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਕਿਹਾ ਕਿ ਜਥੇਦਾਰ ਅਕਾਲੀ ਬਾਬਾ ਫੂਲਾ ਸਿੰਘ ਨੇ ਸਿੱਖ ਰਾਜ ਦੀ ਕਾਇਮੀ ਅਤੇ ਸਲਾਮਤੀ ਵਾਸਤੇ ਅਹਿਮ ਯੋਗਦਾਨ ਪਾਇਆ, ਜਿਸ ਦੀਆਂ ਸਿੱਖ ਇਤਿਹਾਸ ਅੰਦਰ ਅਮਿੱਟ ਪੈੜਾਂ ਹਨ। ਉਨ੍ਹਾਂ ਸ਼੍ਰੋਮਣੀ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਬੁੱਢਾ ਦਲ ਤੇ ਹੋਰ ਜਥੇਬੰਦੀਆਂ ਵੱਲੋਂ ਸਾਂਝੇ ਤੌਰ 'ਤੇ ਉਲੀਕੇ ਸ਼ਤਾਬਦੀ ਸਮਾਗਮਾਂ ਵਿਚ ਸੰਗਤ ਨੂੰ ਵਧਚੜ੍ਹ ਕੇ ਪੁੱਜਣ ਦੀ ਅਪੀਲ ਕੀਤੀ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਅਤੇ ਬੁੱਢਾ ਦਲ ਦੇ ਮੌਜੂਦਾ ਮੁਖੀ ਸਿੰਘ ਸਾਹਿਬ ਜਥੇਦਾਰ ਬਾਬਾ ਬਲਬੀਰ ਸਿੰਘ ੯੬ ਕਰੋੜੀ ਨੇ ਵੀ ਜਥੇਦਾਰ ਅਕਾਲੀ ਬਾਬਾ ਫੂਲਾ ਸਿੰਘ ਨੂੰ ਸਿੱਖ ਇਤਿਹਾਸ ਦੇ ਨਾਇਕ ਕਰਾਰ ਦਿੱਤਾ।

ਨਗਰ ਕੀਰਤਨ ਦੌਰਾਨ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਬਕਾ ਜਥੇਦਾਰ ਗਿਆਨੀ ਗੁਰਬਚਨ ਸਿੰਘ, ਮੁੱਖ ਗ੍ਰੰਥੀ ਗਿਆਨੀ ਗੁਰਮੁੱਖ ਸਿੰਘ, ਬਾਬਾ ਮੋਹਨ ਸਿੰਘ ਬਾਰਨ ਵਾਲੇ, ਬਾਬਾ ਬੁੱਧ ਸਿੰਘ ਨਿੱਕੇ ਘੁੰਮਣ ਵਾਲੇ, ਬਾਬਾ ਨਾਗਰ ਸਿੰਘ, ਬਾਬਾ ਮੇਜਰ ਸਿੰਘ, ਸ਼੍ਰੋਮਣੀ ਕਮੇਟੀ ਮੈਂਬਰ ਭਾਈ ਰਜਿੰਦਰ ਸਿੰਘ ਮਹਿਤਾ, ਸ. ਹਰਵਿੰਦਰ ਸਿੰਘ ਖਾਲਸਾ ਬਠਿੰਡਾ, ਸ. ਕੁਲਦੀਪ ਸਿੰਘ ਤੇੜਾ, ਸ਼੍ਰੋਮਣੀ ਕਮੇਟੀ ਦੇ ਸਕੱਤਰ

ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਵਧੀਕ ਸਕੱਤਰ ਸ. ਬਿਜੈ ਸਿੰਘ, ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਗੁਰਮੀਤ ਸਿੰਘ ਬੁੱਟਰ, ਸ. ਸਿਮਰਜੀਤ ਸਿੰਘ, ਮੈਨੇਜਰ ਸ. ਸਤਨਾਮ ਸਿੰਘ ਮਾਂਗਾਸਰਾਏ, ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਦੇ ਸਕੱਤਰ ਸ. ਦਿਲਜੀਤ ਸਿੰਘ ਬੇਦੀ, ਸ਼੍ਰੋਮਣੀ ਕਮੇਟੀ ਦੇ ਮੀਤ ਸਕੱਤਰ ਸ. ਗੁਰਦਿਆਲ ਸਿੰਘ, ਸ. ਤੇਜਿੰਦਰ ਸਿੰਘ ਪੱਡਾ, ਸ. ਗੁਰਚਰਨ ਸਿੰਘ ਕੋਹਾਲਾ, ਸ. ਕੁਲਦੀਪ ਸਿੰਘ ਰੋਡੇ, ਪ੍ਰੋ. ਸੁਖਦੇਵ ਸਿੰਘ, ਸੁਪਰਡੈਂਟ ਸ. ਮਲਕੀਤ ਸਿੰਘ ਬਹਿੜਵਾਲ ਤੇ ਸ. ਰਾਜਿੰਦਰ ਸਿੰਘ ਰੂਬੀ ਅਟਾਰੀ, ਅਕਾਲੀ ਆਗੂ ਸ. ਕਰਨੈਲ ਸਿੰਘ ਪੀਰਮੁਹੰਮਦ, ਸ. ਗੁਰਪ੍ਰੀਤ ਸਿੰਘ ਟਿੱਕਾ, ਸ. ਮਨਜੀਤ ਸਿੰਘ ਭੋਮਾ, ਬਾਬਾ ਮਲਵਿੰਦਰ ਸਿੰਘ, ਬਾਬਾ ਸ਼ਿੰਦਾ ਸਿੰਘ, ਬਾਬਾ ਭਗਤ ਸਿੰਘ ਆਦਿ ਮੌਜੂਦ ਸਨ। ੧੨ ਮਾਰਚ

# ਸ਼੍ਰੋਮਣੀ ਕਮੇਟੀ ਵੱਲੋਂ ਪ੍ਰਸ਼ਾਸਕੀ ਸੇਵਾਵਾਂ ਲਈ ਅਕੈਡਮੀ 'ਚ 5 ਬੱਚਿਆਂ ਦਾ ਖਰਚਾ ਚੁੱਕੇਗਾ ਵੈਸਟ ਬੰਗਾਲ ਦਾ ਟਰੱਸਟ

## ਗੁਰਸਿੱਖ ਵਿਦਿਆਰਥੀਆਂ ਨੂੰ ਮੁਕਾਬਲਾ ਪ੍ਰੀਖਿਆਵਾਂ ਦੀ ਤਿਆਰੀ ਲਈ ਸ਼੍ਰੋਮਣੀ ਕਮੇਟੀ ਦਾ ਯਤਨ ਸ਼ਲਾਘਾਯੋਗ-ਸ. ਦਲਵਿੰਦਰ ਸਿੰਘ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਿੱਖ ਨੌਜੁਆਨਾਂ ਨੂੰ ਪ੍ਰਸ਼ਾਸਕੀ ਸੇਵਾਵਾਂ ਲਈ ਮੁਕਾਬਲਾ ਪ੍ਰੀਖਿਆਵਾਂ ਦੀ ਤਿਆਰੀ ਵਾਸਤੇ ਕੋਚਿੰਗ ਦੇਣ ਲਈ ਖੋਲ੍ਹੀ ਗਈ ਨਿਸ਼ਚੈ ਅਕੈਡਮੀ ਵਿਚ ਹਰ ਸਾਲ ਪੰਜ ਬੱਚਿਆਂ ਦਾ ਖਰਚਾ ਚੁੱਕਣ ਲਈ ਗੁਰੂ ਤੇਗ ਬਹਾਦਰ ਐਜੂਕੇਸ਼ਨ ਟਰੱਸਟ ਵੈਸਟ ਬੰਗਾਲ ਨੇ ਪਹਿਲਕਦਮੀ ਕੀਤੀ ਹੈ। ਅੱਜ ਇਥੇ ਪੁੱਜੇ ਟਰੱਸਟ ਦੇ ਜੁਆਇੰਟ ਸੈਕਟਰੀ ਸ. ਦਲਵਿੰਦਰ ਸਿੰਘ ਅਤੇ ਟਰੱਸਟ ਮੈਂਬਰ ਸ. ਤੇਜਿੰਦਰ ਸਿੰਘ ਬੱਲ ਨੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨਾਲ ਮੁਲਾਕਾਤ ਕੀਤੀ ਅਤੇ ਸ਼੍ਰੋਮਣੀ ਕਮੇਟੀ ਵੱਲੋਂ ਆਈਏਐਸ, ਆਈਪੀਐਸ, ਆਈਐਫਐਸ ਅਤੇ ਪੀਪੀਐਸਸੀ ਦੀ ਮੁਫ਼ਤ ਕੋਚਿੰਗ ਵਾਸਤੇ ਕੀਤੇ ਯਤਨਾਂ ਨੂੰ ਸਲਾਹਿਆ। ਇਸ ਦੌਰਾਨ ਉਨ੍ਹਾਂ ਨੇ ਟਰੱਸਟ ਵੱਲੋਂ ਸ਼੍ਰੋਮਣੀ ਕਮੇਟੀ ਦਾ ਸਹਿਯੋਗ ਦੇਣ ਦੀ ਵਚਨਬੱਧਤਾ ਪ੍ਰਗਟਾਈ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਗੁਰੂ ਤੇਗ ਬਾਹਦਰ ਐਜੂਕੇਸ਼ਨ ਟਰੱਸਟ ਵੈਸਟ ਬੰਗਾਲ ਵੱਲੋਂ ਸਿੱਖ ਨੌਜੁਆਨੀ ਨੂੰ ਪ੍ਰਸ਼ਾਸਕੀ ਸੇਵਾਵਾਂ ਲਈ ਤਿਆਰ ਕਰਨ ਵਾਸਤੇ ਸਹਿਯੋਗ ਦੇਣ ਲਈ ਧੰਨਵਾਦ ਕੀਤਾ। ਉਨ੍ਹਾਂ ਕਿਹਾ ਕਿ ਇਹ ਕਾਰਜ ਸਮੁੱਚੀ ਸਿੱਖ ਕੌਮ ਦਾ ਸਾਂਝਾ ਕਾਰਜ ਹੈ ਅਤੇ ਭਵਿੱਖ ਵਿਚ ਇਸ ਨੂੰ ਹੋਰ ਵਧਾਉਣ ਦੀ ਵੱਡੀ ਜ਼ਰੂਰਤ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਨੇ ਹਰ ਸਾਲ ੨੫ ਸਿੱਖ ਨੌਜੁਆਨਾਂ ਦੀ ਮੁਫ਼ਤ ਕੋਚਿੰਗ ਅਤੇ ਰਹਿਣ-ਸਹਿਣ ਦਾ ਖਰਚਾ ਚੁੱਕਣ ਦਾ ਫੈਸਲਾ ਕੀਤਾ ਸੀ। ਖੁਸ਼ੀ ਦੀ ਗੱਲ ਹੈ ਕਿ ਇਸ ਵਿਚ ਵੱਖ-ਵੱਖ ਸਿੱਖ ਸੰਸਥਾਵਾਂ ਯੋਗਦਾਨ ਪਾਉਣ ਲਈ ਆਪ ਮੁਹਾਰੇ ਅੱਗੇ ਆ ਰਹੀਆਂ ਹਨ। ਵੈਸਟ ਬੰਗਾਲ ਦੇ ਐਜੂਕੇਸ਼ਨ ਟਰੱਸਟ ਦੇ ਨੁਮਾਇੰਦਿਆਂ ਨੇ ਹਰ ਸਾਲ ੫ ਬੱਚਿਆਂ ਦਾ ਖਰਚਾ ਕਰਨ ਦਾ ਸ਼ਲਾਘਾਯੋਗ ਉੱਦਮ ਕੀਤਾ ਹੈ। ਇਸ ਤੋਂ ਪਹਿਲਾਂ ਯੂਨੀਟਿਡ ਸਿੰਘ ਸਭਾ ਫਾਊਡੇਂਸ਼ਨ ਦੇ ਪ੍ਰਧਾਨ ਸ. ਰਾਮ ਸਿੰਘ ਵੱਲੋਂ ੧੦ ਬੱਚਿਆਂ ਦਾ ਖਰਚਾ ਚੁੱਕਣ ਦੀ ਸਹਿਮਤੀ ਪ੍ਰਗਟਾਈ ਗਈ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਇਸ ਅਕੈਡਮੀ ਵਿਚ ਦਾਖਲੇ ਲਈ ਪ੍ਰਕਿਰਿਆ ਸ਼ੁਰੂ ਕੀਤੀ ਜਾ ਚੁੱਕੀ ਹੈ, ਜਿਸ ਤਹਿਤ ੨੫ ਮਾਰਚ ਤੱਕ ਚਾਹਵਾਨ ਦਰਖਾਸਤ ਦੇ ਸਕਦੇ ਹਨ। ਉਨ੍ਹਾਂ ਕਿਹਾ ਕਿ ਵਿਦਿਆਰਥੀਆਂ ਦੀ ਚੋਣ ਬਿਲਕੁਲ ਪਾਰਦਰਸ਼ੀ ਢੰਗ ਨਾਲ ਕੀਤੀ ਜਾਵੇਗੀ ਅਤੇ ਅਪ੍ਰੈਲ ਮਹੀਨੇ 'ਚ ਕਲਾਸਾਂ ਆਰੰਭ ਦਿੱਤੀਆਂ ਜਾਣਗੀਆਂ।

ਇਸ ਮੌਕੇ ਗੁਰੂ ਤੇਗ ਬਹਾਦਰ ਐਜੂਕੇਸ਼ਨ ਟਰੱਸਟ ਵੈਸਟ ਬੰਗਾਲ ਦੇ ਸੰਯੁਕਤ ਸਕੱਤਰ ਸ. ਦਲਵਿੰਦਰ ਸਿੰਘ ਅਤੇ ਮੈਂਬਰ ਸ. ਤੇਜਿੰਦਰ ਸਿੰਘ ਬੱਲ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਦਾ ਇਹ ਉਪਰਾਲਾ ਸ਼ਲਾਘਾਯੋਗ ਹੈ, ਜੋ ਸਮੇਂ ਦੀ ਵੱਡੀ ਲੋੜ ਸੀ। ਉਨ੍ਹਾਂ ਕਿਹਾ ਕਿ ਵੈਸਟ ਬੰਗਾਲ ਦੀਆਂ ਸੰਗਤਾਂ ਦੇ ਸਹਿਯੋਗ ਨਾਲ ੫ ਗੁਰਸਿੱਖ ਵਿਦਿਆਰਥੀਆਂ ਦਾ ਖਰਚਾ ਕੀਤਾ ਜਾਵੇਗਾ ਅਤੇ ਭਵਿੱਖ ਵਿਚ ਇਸ ਵਿਚ ਹੋਰ ਵਾਧਾ ਕਰਨ ਲਈ ਵੀ ਯਤਨ ਕਰਾਂਗੇ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਵਧੀਕ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਮੈਨੇਜਰ ਸ. ਸਤਨਾਮ ਸਿੰਘ ਮਾਂਗਾਸਰਾਏ, ਮੀਤ ਸਕੱਤਰ ਸ. ਜਸਵਿੰਦਰ ਸਿੰਘ ਜੱਸੀ, ਸ. ਸ਼ਾਹਬਾਜ਼ ਸਿੰਘ, ਸ਼੍ਰੋਮਣੀ ਕਮੇਟੀ ਦੇ ਬੁਲਾਰੇ ਸ. ਹਰਭਜਨ ਸਿੰਘ ਵਕਤਾ, ਸ. ਸੁਰਜੀਤ ਸਿੰਘ ਅਜ਼ਾਦ, ਹੈੱਡ ਪ੍ਰਚਾਰਕ ਭਾਈ ਜਗਦੇਵ ਸਿੰਘ ਸਮੇਤ ਹੋਰ ਮੌਜੂਦ ਸਨ।੧੩ ਮਾਰਚ

# ਅਕਾਲੀ ਬਾਬਾ ਫੂਲਾ ਸਿੰਘ ਦੀ ਦੂਜੀ ਸ਼ਹੀਦੀ ਸ਼ਤਾਬਦੀ ਦਾ ਮੁੱਖ ਸਮਾਗਮ ਖ਼ਾਲਸਈ ਜਾਹੋ ਜਲਾਲ ਨਾਲ ਸੰਪੰਨ

## ਵਰਤਮਾਨ ਸਮੇਂ ਹਰ ਸਿੱਖ ਨੂੰ ਬਿਬੇਕੀ ਹੋਣ ਦੀ ਵੱਡੀ ਜ਼ਰੂਰਤ –ਜਥੇਦਾਰ ਗਿਆਨੀ ਹਰਪ੍ਰੀਤ ਸਿੰਘ

## ਸਿੱਖ ਕੌਮ ਇਕਜੁਟਤਾ ਨਾਲ ਦੇਵੇ ਪੰਥ ਵਿਰੋਧੀਆਂ ਦੇ ਹਮਲਿਆਂ ਦਾ ਮੂੰਹ ਤੋੜ ਜਵਾਬ–ਐਡਵੋਕੇਟ ਹਰਜਿੰਦਰ ਸਿੰਘ ਧਾਮੀ

## ਬੁੱਢਾ ਦਲ ਦੇ 10 ਮੁਖੀਆਂ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਹੋਣ ਦਾ ਮਾਣ ਹਾਸਲ– ਸਿੰਘ ਸਾਹਿਬ ਬਾਬਾ ਬਲਬੀਰ ਸਿੰਘ

ਅੰਮ੍ਰਿਤਸਰ– ਸਿੱਖ ਕੌਮ ਦੇ ਮਹਾਨ ਜਰਨੈਲ, ਸ੍ਰੀ ਅਕਾਲ ਤਖ਼ਤ ਸਾਹਿਬ ਨਿਧੜਕ ਜਥੇਦਾਰ ਅਤੇ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਦੇ ਛੇਵੇਂ ਮੁਖੀ ਅਕਾਲੀ ਬਾਬਾ ਫੂਲਾ ਸਿੰਘ ਦੀ ਦੂਜੀ ਸ਼ਹੀਦੀ ਸ਼ਤਾਬਦੀ ਮੌਕੇ ਆਯੋਜਤ ਕੀਤੇ ਗਏ ਵਿਸ਼ਾਲ ਸਮਾਗਮ ਮੌਕੇ ਸੰਬੋਧਨ ਕਰਦਿਆਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਸਿੱਖ ਕੌਮ ਨੂੰ ਸ਼ਬਦ ਗੁਰੂ, ਸਿੱਖ ਇਤਿਹਾਸ, ਸਿੱਖ ਸਾਹਿਤਕ ਕਿਰਤਾਂ ਨੂੰ ਆਪਣਾ ਮਾਰਗ–ਦਰਸ਼ਨ ਬਣਾਉਣ ਅਤੇ ਬਿਬੇਕ ਜੀਵਨ ਦੀ ਘਾੜਤ ਘੜਨ ਲਈ ਗੁਰੂ ਦਰਸਾਏ ਮਾਰਗ 'ਤੇ ਚੱਲਣ ਦੀ ਵੱਡੀ ਜ਼ਰੂਰਤ ਹੈ। ਸ਼੍ਰੋਮਣੀ ਕਮੇਟੀ ਅਤੇ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਵੱਲੋਂ ਸਾਂਝੇ ਤੌਰ 'ਤੇ ਇਥੇ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਕੀਤੇ ਗਏ ਸ਼ਤਾਬਦੀ ਸਮਾਗਮ ਦੌਰਾਨ ਵੱਡੀ ਗਿਣਤੀ ਵਿਚ ਸਿੱਖ ਕੌਮ ਦੀ ਪ੍ਰਤੀਨਿਧ ਸ਼ਖ਼ਸੀਅਤਾਂ ਨੇ ਸ਼ਿਰਕਤ ਕੀਤੀ।

ਇਸ ਮੌਕੇ ਦੇਸ਼ ਵਿਦੇਸ਼ ਦੀ ਸੰਗਤ ਨੂੰ ਆਪਣੇ ਸੰਬੋਧਨ ਦੌਰਾਨ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਕਿਹਾ ਕਿ ਅਕਾਲੀ ਬਾਬਾ ਫੂਲਾ ਸਿੰਘ ਖਾਲਸਾ ਰਾਜ ਦੇ ਥੰਮ੍ਹ ਸਨ, ਜਿਨ੍ਹਾਂ ਦੀ ਸ਼ਹਾਦਤ ਮੌਕੇ ਮਹਾਰਾਜਾ ਰਣਜੀਤ ਸਿੰਘ ਨੇ ਵਿਰਾਗ ਵਿਚ ਆ ਕੇ ਕਿਹਾ ਸੀ ਕਿ ਸਿੱਖ ਰਾਜ ਦਾ ਇਕ ਮਹਾਨ ਨਾਇਕ ਤੁਰ ਗਿਆ ਹੈ। ਉਨ੍ਹਾਂ ਕਿਹਾ ਕਿ ਅਕਾਲੀ ਜੀ ਦਾ ਸਾਰਾ ਜੀਵਨ ਖਾਲਸਾ ਰਾਜ ਅਤੇ ਸਿੱਖ ਪੰਥ ਦੀ ਸਲਾਮਤੀ ਵਾਸਤੇ ਸੀ, ਜਿਸ ਨੂੰ ਵਰਤਮਾਨ ਪੀੜ੍ਹੀ ਦੇ ਰੂਬਰੂ ਕਰਵਾਉਣਾ ਬਹੁਤ ਅਹਿਮ ਹੈ। ਉਨ੍ਹਾਂ ਕਿਹਾ ਕਿ ਅਕਾਲੀ ਸ਼ਬਦ ਬਾਬਾ ਫੂਲਾ ਸਿੰਘ ਦੀ ਸ਼ਖ਼ਸੀਅਤ ਅਤੇ ਉਨ੍ਹਾਂ ਦੀ ਜਰਨੈਲੀ ਦਿੱਖ ਨੂੰ ਹੂਬਹੂ

ਪ੍ਰਭਾਸ਼ਤ ਕਰਦਾ ਹੈ। ਅਕਾਲੀ ਹੋਣਾ ਆਮ ਗੱਲ ਨਹੀਂ ਹੈ, ਇਹ ਦੈਵੀ ਗੁਣਾਂ ਅਤੇ ਇਕ ਕਰਤਾਰੀ ਸ਼ਕਤੀ ਦਾ ਲਖਾਇਕ ਹੈ। ਅੱਜ ਅਕਾਲੀ ਬਾਬਾ ਫੂਲਾ ਸਿੰਘ ਦੇ ਕਿਰਦਾਰ ਨੂੰ ਸਮਝਣ ਅਤੇ ਸਿੱਖ ਚੇਤਨਤਾ ਦਾ ਹਿੱਸਾ ਬਣਾਉਣ ਦੀ ਵੱਡੀ ਲੋੜ ਹੈ। ਉਨ੍ਹਾਂ ਕਿਹਾ ਕਿ ਅੱਜ ਸਿੱਖ ਨੌਜੁਆਨੀ ਨੂੰ ਆਪਣੇ ਇਤਿਹਾਸ ਤੋਂ ਸੇਧ ਲੈਣ ਦੀ ਹੋਰ ਵੀ ਜ਼ਿਆਦਾ ਜ਼ਰੂਰਤ ਹੈ, ਕਿਉਂਕਿ ਅੱਜ ਦੇ ਸ਼ੋਸ਼ਲ ਮੀਡੀਆ ਯੁੱਗ ਅੰਦਰ ਕੱਚਘਰੜ ਅਤੇ ਅਗਿਆਨੀ ਲੋਕਾਂ ਵੱਲੋਂ ਪਰੋਸਿਆ ਜਾ ਰਿਹਾ ਵਿਚਾਰ ਸਮਾਜ ਲਈ ਬਹੁਤ ਖਤਰਨਾਕ ਸਾਬਤ ਹੋ ਰਿਹਾ ਹੈ। ਸਿੱਖ ਰਹਿਣੀ, ਗੁਰੂ ਹੁਕਮ ਅਤੇ ਸਿੱਖ ਪ੍ਰੰਪਰਾਵਾਂ ਦੀ ਲੋੜ 'ਤੇ ਜ਼ੋਰ ਦਿੰਦਿਆਂ ਉਨ੍ਹਾਂ ਕਿਹਾ ਕਿ ਬਿਨਾਂ ਸੋਚੇ ਸਮਝੇ ਕਿਸੇ ਦੇ ਵਿਚਾਰ ਨੂੰ ਅੱਗੇ ਵਧਾਉਣ ਦੀ ਥਾਂ ਵਿਸ਼ਰਾਮ ਦੇਣ ਦੀ ਲੋੜ ਹੈ। ਗੁਰੂ ਬਖ਼ਸ਼ੀ ਜੀਵਨ ਜਾਚ ਹੀ ਸਿੱਖ ਕਿਰਦਾਰ ਦਾ ਕੇਂਦਰੀ ਧੁਰਾ ਹੈ ਅਤੇ ਹਰ ਸਿੱਖ ਨੂੰ ਇਸੇ ਅਨੁਸਾਰ ਹੀ ਜੀਵਨ ਜਿਊਣਾ ਚਾਹੀਦਾ ਹੈ। ਉਨ੍ਹਾਂ ਕਿਹਾ ਕਿ ਸਿੱਖ ਪੰਥ ਦੀਆਂ ਸੰਸਥਾਵਾਂ ਦੀ ਸਲਾਮਤੀ ਲਈ ਵੀ ਸਭ ਦੇ ਯਤਨ ਵੀ ਬੇਹੱਦ ਲਾਜ਼ਮੀ ਹਨ। ਭਾਵੇਂ ਸ਼੍ਰੋਮਣੀ ਕਮੇਟੀ ਹੋਵੇ ਜਾਂ ਸਿੱਖ ਪੰਥ ਦੀਆਂ ਮਾਇਨਾਜ਼ ਸੰਪ੍ਰਦਾਵਾਂ ਹੋਣ, ਸਭ ਦੇ ਮਜ਼ਬੂਤ ਹੋਣ ਨਾਲ ਹੀ ਖਾਲਸਾ ਪੰਥ ਦੀ ਮਜ਼ਬੂਤੀ ਹੈ। ਇਸ ਸੰਦਰਭ ਵਿਚ ਅਕਾਲੀ ਬਾਬਾ ਫੂਲਾ ਸਿੰਘ ਦੀ ਦੇਣ ਨੂੰ ਸਮਰਪਤ ਹੋਣ ਦੀ ਲੋੜ ਹੈ।

ਸ਼ਤਾਬਦੀ ਸਮਾਗਮ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਸਿੱਖ ਪੰਥ ਦਾ ਇਤਿਹਾਸ ਅਕਾਲੀ ਬਾਬਾ ਫੂਲਾ ਸਿੰਘ ਵਰਗੇ ਯੋਧਿਆਂ ਨਾਲ ਭਰਿਆ ਪਿਆ ਹੈ, ਪਰ ਦੁੱਖ ਦੀ ਗੱਲ ਹੈ ਕਿ ਅੱਜ ਕੁਝ ਸ਼ਕਤੀਆਂ ਅਤੇ ਸਰਕਾਰਾਂ ਸਿੱਖ ਇਤਿਹਾਸ ਅਤੇ ਸੰਸਥਾਵਾਂ ਨੂੰ ਭਾਰੀ ਨੁਕਸਾਨ ਪਹੁੰਚਾਉਣ ਦੇ ਰਾਹ 'ਤੇ ਤੁਰੀਆਂ ਹੋਈਆਂ ਹਨ। ਉਨ੍ਹਾਂ ਕਿਹਾ ਕਿ ਸਿੱਖ ਸ਼ਕਤੀ ਦੀ ਕਮਜ਼ੋਰ ਕਰਨ ਦੇ ਮੰਤਵ ਨਾਲ ਸਰਕਾਰੀ ਸ਼ਕਤੀ ਦੇ ਜ਼ੋਰ ਨਾਲ ਸਿੱਖ ਸੰਸਥਾਵਾਂ 'ਤੇ ਕਬਜ਼ੇ ਕੀਤੇ ਜਾ ਰਹੇ ਹਨ। ਉਨ੍ਹਾਂ ਸਿੱਖ ਕੌਮ ਨੂੰ ਅਪੀਲ ਕੀਤੀ ਕਿ ਪੰਥਕ ਇਕਜੁਟਤਾ ਨਾਲ ਅਜਿਹੀਆਂ ਪੰਥ ਵਿਰੋਧੀ ਚਾਲਾਂ ਅਤੇ ਅਜਿਹੇ ਗੁੱਝੇ ਹਮਲਿਆਂ ਦਾ ਮੂੰਹ ਤੋੜ ਜਵਾਬ ਦਿੱਤਾ ਜਾਵੇ।

ਇਸ ਦੌਰਾਨ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦੇ ਦਲ ਦੇ ਮੁਖੀ ਸਿੰਘ ਸਾਹਿਬ ਜਥੇਦਾਰ ਬਾਬਾ ਬਲਬੀਰ ਸਿੰਘ ੯੬ ਕਰੋੜੀ ਨੇ ਕਿਹਾ ਕਿ ਦਲ ਨੂੰ ਇਸ ਗੱਲ ਦਾ ਮਾਣ ਹੈ ਕਿ ਜਥੇਦਾਰ ਅਕਾਲੀ ਬਾਬਾ ਫੂਲਾ ਸਿੰਘ ਜੀ ਦੇ ਛੇਵੇਂ ਜਥੇਦਾਰ ਸਨ। ਉਨ੍ਹਾਂ ਵੱਲੋਂ ਕੀਤੀਆਂ ਪੰਥਕ ਸੇਵਾਵਾਂ ਅੱਜ ਵੀ ਸਿੱਖ ਇਤਿਹਾਸ ਦਾ ਹਾਸਲ ਹਨ। ਉਦਾਹਰਣਾਂ ਵਜੋਂ ਜਥੇਦਾਰ ਅਕਾਲੀ ਬਾਬਾ ਫੂਲਾ ਸਿੰਘ ਦਾ ਨਾਂ ਯਾਦ ਕੀਤਾ ਜਾਂਦਾ ਹੈ। ਜਥੇਦਾਰ ਬਾਬਾ ਬਲਬੀਰ ਸਿੰਘ ਨੇ ਕਿਹਾ ਕਿ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਹਮੇਸ਼ਾ ਹੀ ਸਿੱਖ ਪੰਥ ਦੀ ਮੋਹਰੀ ਹੋ ਕੇ ਅਗਵਾਈ ਕਰਦਾ ਰਿਹਾ ਹੈ ਅਤੇ ਇਸ ਦੀ ਉਦਾਹਰਣ ਹੈ ਕਿ ਦਲ ਪੰਥ ਦੇ ੧੦ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਬਤੌਰ ਜਥੇਦਾਰ ਕੌਮ ਦੀ ਅਗਵਾਈ ਕਰਦੇ ਰਹੇ। ਉਨ੍ਹਾਂ ਕਿਹਾ ਕਿ ਇਹ ਸ਼ਤਾਬਦੀ ਸਮਾਗਮ ਇਥੇ ਹੀ ਸਮਾਪਤ ਹੋਣ ਵਾਲੇ ਨਹੀਂ ਹਨ, ਸਗੋਂ ਇਨ੍ਹਾਂ ਨੂੰ ਸੰਨ ੨੦੨੪ ਤੱਕ ਵਿਸ਼ਵ ਪੱਧਰ 'ਤੇ ਜਾਹੋ-ਜਲਾਲ ਨਾਲ ਮਨਾਇਆ ਜਾਂਦਾ ਰਹੇਗਾ। ਉਨ੍ਹਾਂ ਸਮਾਗਮਾਂ ਦੌਰਾਨ ਸਹਿਯੋਗ ਕਰਨ ਵਾਲੇ ਸਮੂਹ ਦਲਾਂ, ਸੰਪ੍ਰਦਾਵਾਂ, ਕਾਰ ਸੇਵਾ ਵਾਲੇ ਮਹਾਂਪੁਰਖਾਂ, ਸਿੱਖ ਸੰਸਥਾਵਾਂ ਅਤੇ ਸੰਗਤਾਂ ਦਾ ਧੰਨਵਾਦ ਕੀਤਾ।

ਇਸ ਮੌਕੇ ਤਰਨ ਦਲ ਹਰੀਆਂ ਵੇਲਾਂ ਦੇ ਮੁਖੀ ਬਾਬਾ ਨਿਹਾਲ ਸਿੰਘ ਨੇ ਕਿਹਾ ਕਿ ਸਿੱਖ ਦਾ ਕਿਰਦਾਰ ਦਾ ਅਧਾਰ ਬਾਣੀ ਅਤੇ ਬਾਣੇ ਦੇ ਸੰਗਮ ਹੈ, ਪਰ ਦੁੱਖਦ ਪਹਿਲੂ ਇਹ ਹੈ ਕਿ ਅੱਜ ਅਸੀਂ ਅੰਮ੍ਰਿਤ ਵੇਲੇ ਦੇ ਨਿਤਨੇਮ ਅਤੇ ਗੁਰਮਤਿ ਰਹਿਣੀ ਤੋਂ ਦੂਰ ਹੁੰਦੇ ਜਾ ਰਹੇ ਹਾਂ। ਸਿੱਖ ਕੌਮ ਦੀ ਚੜ੍ਹਦੀ ਕਲਾ ਲਈ ਗੁਰਬਾਣੀ ਅਤੇ ਸਿੱਖ ਰਹਿਣੀ ਵਿਚ ਪ੍ਰਪੱਕਤਾ ਬੇਹੱਦ ਲਾਜ਼ਮੀ ਹੈ ਅਤੇ ਕੌਮ ਨੂੰ ਇਸ ਵੱਲ ਵਿਸ਼ੇਸ਼ ਤਵੱਜੋਂ ਦੇਣ ਦੀ ਲੋੜ ਹੈ। ਸਮਾਗਮ ਸਮੇਂ ਦਲ ਬਾਬਾ ਬਿਧੀ ਚੰਦ ਦੇ ਮੁਖੀ ਬਾਬਾ ਅਵਤਾਰ

ਸਿੰਘ ਸੁਰਸਿੰਘ, ਬੰਦੀ ਸਿੰਘ ਭਾਈ ਗੁਰਦੀਪ ਸਿੰਘ ਖੇੜਾ, ਦਿੱਲੀ ਕਮੇਟੀ ਦੇ ਸਾਬਕਾ ਪ੍ਰਧਾਨ ਸ. ਮਨਜੀਤ ਸਿੰਘ ਜੀਕੇ, ਸਿੱਖ ਵਿਦਵਾਨ ਗਿਆਨੀ ਗੁਰਬਖ਼ਸ਼ ਸਿੰਘ ਗੁਲਸ਼ਨ, ਬੁੱਢਾ ਦਲ ਦੇ ਕਥਾਵਾਚਕ ਗਿਆਨੀ ਸ਼ੇਰ ਸਿੰਘ ਅੰਬਾਲਾ, ਗਿਆਨੀ ਰਣਜੀਤ ਸਿੰਘ ਦਿੱਲੀ, ਗਿਆਨੀ ਭਗਵਾਨ ਸਿੰਘ ਜੌਹਲ ਅਤੇ ਭਾਈ ਸਰਬਜੀਤ ਸਿੰਘ ਢੋਟੀਆਂ ਨੇ ਵੀ ਸੰਬੋਧਨ ਕੀਤਾ। ਸਮਾਗਮ ਦੌਰਾਨ ਪੁੱਜੀਆਂ ਪ੍ਰਮੁੱਖ ਸ਼ਖ਼ਸੀਅਤਾਂ ਨੂੰ ਗੁਰੂ ਬਖ਼ਸ਼ਿਸ਼ ਸਿਰੋਪਾਓ, ਸ੍ਰੀ ਸਾਹਿਬ, ਸਨਮਾਨ ਚਿੰਨ੍ਹ, ਚਾਂਦੀ ਦੇ ਯਾਦਗਾਰੀ ਸਿੱਕੇ ਅਤੇ ਧਾਰਮਿਕ ਪੁਸਤਕਾਂ ਦੇ ਕੇ ਸਨਮਾਨਿਤ ਕੀਤਾ ਗਿਆ। ਇਸ ਤੋਂ ਪਹਿਲਾਂ ਹਜ਼ੂਰੀ ਰਾਗੀ ਭਾਈ ਕਰਨੈਲ ਸਿੰਘ, ਬਾਬਾ ਹਰਜੀਤ ਸਿੰਘ ਮਹਿਤਾ ਚੌਂਕ ਨੇ ਗੁਰਬਾਣੀ ਕੀਰਤਨ ਕੀਤਾ ਅਤੇ ਸਿੱਖ ਪੰਥ ਦੇ ਪ੍ਰਸਿੱਧ ਢਾਡੀ ਗਿਆਨੀ ਤਰਸੇਮ ਸਿੰਘ ਮੋਰਾਂਵਾਲੀ ਅਤੇ ਕਵੀਸ਼ਰ ਭਾਈ ਗੁਰਿੰਦਰਪਾਲ ਸਿੰਘ ਬੈਕਾਂ ਦੇ ਜਥਿਆਂ ਨੇ ਸੰਗਤ ਨੂੰ ਸਿੱਖ ਇਤਿਹਾਸ ਸਰਵਣ ਕਰਵਾਇਆ।

ਇਸ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ, ਸਾਬਕਾ ਮੁੱਖ ਗ੍ਰੰਥੀ ਗਿਆਨੀ ਜਗਤਾਰ ਸਿੰਘ, ਗਿਆਨੀ ਸੁਲਤਾਨ ਸਿੰਘ, ਗਿਆਨੀ ਗੁਰਮੁੱਖ ਸਿੰਘ, ਸਾਬਕਾ ਜਥੇਦਾਰ ਗਿਆਨੀ ਗੁਰਬਚਨ ਸਿੰਘ, ਸ਼੍ਰੋਮਣੀ ਕਮੇਟੀ ਦੇ ਜੂਨੀਅਰ ਮੀਤ ਪ੍ਰਧਾਨ ਸ. ਅਵਤਾਰ ਸਿੰਘ ਰਿਆ, ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ, ਸਾਬਕਾ ਪ੍ਰਧਾਨ ਸ. ਅਲਵਿੰਦਰਪਾਲ ਸਿੰਘ ਪੱਖੋਕੇ, ਅੰਤ੍ਰਿੰਗ ਮੈਂਬਰ ਸ. ਬਾਵਾ ਸਿੰਘ ਗੁਮਾਨਪੁਰਾ, ਸ. ਗੁਰਨਾਮ ਸਿੰਘ ਜੱਸਲ, ਬੀਬੀ ਗੁਰਿੰਦਰ ਕੌਰ ਭੋਲੂਵਾਲਾ, ਸਾਬਕਾ ਮੰਤਰੀ ਸ. ਗੁਲਜ਼ਾਰ ਸਿੰਘ ਰਣੀਕੇ, ਸ਼੍ਰੋਮਣੀ ਕਮੇਟੀ ਮੈਂਬਰ ਭਾਈ ਰਜਿੰਦਰ ਸਿੰਘ ਮਹਿਤਾ, ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਭਾਈ ਮਨਜੀਤ ਸਿੰਘ, ਭਾਈ ਰਾਮ ਸਿੰਘ, ਸ. ਸੁਰਜੀਤ ਸਿੰਘ ਭਿੱਟੇਵਡ, ਸ. ਸਰਵਨ ਸਿੰਘ ਕੁਲਾਰ, ਸ. ਅਮਰਜੀਤ ਸਿੰਘ ਭਲਾਈਪੁਰ, ਸ. ਬਲਵਿੰਦਰ ਸਿੰਘ ਵੇਈਂਪੂਈਂ, ਸ. ਅਮਰਜੀਤ ਸਿੰਘ ਬੰਡਾਲਾ, ਸ. ਬਲਦੇਵ ਸਿੰਘ ਚੂੰਘਾਂ, ਗੁਰਬਖ਼ਸ਼ ਸਿੰਘ ਖਾਲਸਾ, ਬਾਬਾ ਟੇਕ ਸਿੰਘ ਧਨੌਕਾ, ਸ. ਸਤਪਾਲ ਸਿੰਘ ਤਲਵੰਡੀ ਭਾਈ, ਸ. ਦਰਸ਼ਨ ਸਿੰਘ ਸ਼ੇਰਖਾਂ, ਬੀਬੀ ਜੋਗਿੰਦਰ ਕੌਰ, ਪਦਮਸ੍ਰੀ ਬਾਬਾ ਸੇਵਾ ਸਿੰਘ ਖਡੂਰ ਸਾਹਿਬ, ਬਾਬਾ ਸੁਲੱਖਣ ਸਿੰਘ, ਬਾਬਾ ਨਿਰਮਲ ਸਿੰਘ, ਬਾਬਾ ਭੁਪਿੰਦਰ ਸਿੰਘ, ਬਾਬਾ ਮਨਮੋਹਨ ਸਿੰਘ ਬਾਰਨ ਵਾਲੇ, ਤਖ਼ਤ ਸ੍ਰੀ ਹਜ਼ੂਰ ਸਾਹਿਬ ਤੋਂ ਗਿਆਨੀ ਗੁਰਮੀਤ ਸਿੰਘ, ਬਾਬਾ ਮਨਪ੍ਰੀਤ ਸਿੰਘ ਅਲੀਪੁਰ ਵਾਲੇ, ਬਾਬਾ ਮੇਜਰ ਸਿੰਘ, ਬਾਬਾ ਅਵਤਾਰ ਸਿੰਘ ਧੱਤਲ, ਬਾਬਾ ਦਰਸ਼ਨ ਸਿੰਘ ਟਾਹਲਾ ਸਾਹਿਬ, ਬਾਬ ਸੁਖਵਿੰਦਰ ਸਿੰਘ ਕਾਰਸੇਵਾ ਭੂਰੀਵਾਲੇ, ਬਾਬਾ ਜੋਗਾ ਸਿੰਘ ਕਰਨਾਲ, ਬਾਬਾ ਵੱਸਣ ਸਿੰਘ ਦਲ ਮੜੀਆਂ ਵਾਲਾ, ਬਾਬਾ ਘਾਲਾ ਸਿੰਘ, ਬਾਬਾ ਬੁੱਧ ਸਿੰਘ ਨਿੱਕੇਘੁੰਮਣ, ਬਾਬਾ ਰਣਜੀਤ ਸਿੰਘ ਹੁਸ਼ਿਆਰਪੁਰ, ਬਾਬਾ ਸੁਖਵਿੰਦਰ ਸਿੰਘ ਮਲਕਪੁਰ, ਬਾਬਾ ਹਰਜਿੰਦਰ ਸਿੰਘ, ਬਾਬਾ ਬਲਦੇਵ ਸਿੰਘ ਵੱਲ੍ਹਾ, ਬਾਬਾ ਵਿਕਰਮ ਸਿੰਘ, ਬਾਬਾ ਰਣਜੀਤ ਸਿੰਘ, ਬਾਬਾ ਬਲਬੀਰ ਸਿੰਘ ਸੁਲਤਾਨਵਿੰਡ, ਬਾਬਾ ਜੱਸਾ ਸਿੰਘ, ਬਾਬਾ ਹਰੀਆ ਸਿੰਘ, ਬਾਬਾ ਭੁਪਿੰਦਰ ਸਿੰਘ ਪਟਿਆਲਾ, ਬਾਬਾ ਦਿਲਜੀਤ ਸਿੰਘ ਬੇਦੀ, ਬਾਬਾ ਇੰਦਰਬੀਰ ਸਿੰਘ ਸਤਲਾਣੀ, ਕਰਨ ਰਾਜਨਬੀਰ ਸਿੰਘ, ਬਾਬਾ ਬਲਦੇਵ ਸਿੰਘ ਮੁਸਤਫਾਪੁਰ, ਬਾਬਾ ਬੇਅੰਤ ਸਿੰਘ ਫਰੀਦਕੋਟ, ਬਾਬਾ ਸੁਲੱਖਣ ਸਿੰਘ, ਬਾਬਾ ਮੱਘਰ ਸਿੰਘ, ਬਾਬਾ ਤੇਜਿੰਦਰ ਸਿੰਘ ਬੱਲ, ਬਾਬਾ ਕੁਲਵਿੰਦਰ ਸਿੰਘ ਦਬੁਰਜੀ, ਬਾਬਾ ਜਗਜੀਤ ਸਿੰਘ, ਬਾਬਾ ਫਰੀਦ ਜੀ, ਬਾਬਾ ਅਜੈਬ ਸਿੰਘ ਮੱਖਣਵਿੰਡੀ, ਪਦਮਸ੍ਰੀ ਸ. ਜਗਜੀਤ ਸਿੰਘ ਦਰਦੀ, ਗਿਆਨੀ ਪ੍ਰਿਤਪਾਲ ਸਿੰਘ, ਗਿਆਨੀ ਸ਼ੇਰ ਸਿੰਘ ਅੰਬਾਲਾ, ਗਿਆਨੀ ਮਤਾਬ ਸਿੰਘ ਬੁੱਢਾ ਦਲ, ਬਾਬਾ ਦਵਿੰਦਰ ਸਿੰਘ ਬੜੂ ਸਾਹਿਬ, ਜਥੇਦਾਰ ਦਲਜੀਤ ਸਿੰਘ ਸੋਢੀ, ਬਾਬਾ ਸੁਖਪਾਲ ਸਿੰਘ ਰਾਮਪੁਰਾਫੂਲ, ਬਾਬਾ ਪ੍ਰਗਟ ਸਿੰਘ ਮਜੀਠਾ ਰੋਡ, ਬਾਬਾ ਸਤਨਾਮ ਸਿੰਘ ਖਾਪੜਖੇੜੀ, ਗਿਆਨੀ ਜਸਵੰਤ ਸਿੰਘ ਕਥਾਵਾਚਕ, ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਸ. ਬਲਵਿੰਦਰ

ਸਿੰਘ ਕਾਹਲਵਾਂ, ਸ. ਬਿਜੈ ਸਿੰਘ, ਸ. ਕੁਲਵਿੰਦਰ ਸਿੰਘ ਰਮਦਾਸ, ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਗੁਰਮੀਤ ਸਿੰਘ ਬੁੱਟਰ, ਸ. ਸਿਮਰਜੀਤ ਸਿੰਘ, ਸ. ਗੁਰਚਰਨ ਸਿੰਘ ਕੁਹਾਲਾ, ਸ. ਜਸਵਿੰਦਰ ਸਿੰਘ ਜੱਸੀ, ਸ. ਸੁਖਦੇਵ ਸਿੰਘ, ਸ. ਸ਼ਾਹਬਾਜ਼ ਸਿੰਘ, ਸ. ਮਲਕੀਤ ਸਿੰਘ ਬਹਿੜਵਾਲ, ਸ. ਰਾਜਿੰਦਰ ਸਿੰਘ ਰੂਬੀ ਅਟਾਰੀ, ਸ. ਜਸਵਿੰਦਰ ਸਿੰਘ ਦੀਨਪੁਰ, ਸ. ਨਵਰਾਜ ਸਿੰਘ ਕੈਨੇਡਾ, ਸ. ਹਰਜੋਤ ਸਿੰਘ ਕੈਨੇਡਾ ਆਦਿ ਹਾਜ਼ਰ ਸਨ।੧੪ ਮਾਰਚ

# ਸ਼ਹੀਦੀ ਸ਼ਤਾਬਦੀ ਮੌਕੇ ਇਤਿਹਾਸਕ ਸ਼ਸਤਰ ਤੇ ਚਿੱਤਰ ਪ੍ਰਦਰਸ਼ਨੀ ਰਹੀ ਖਿੱਚ ਦਾ ਕੇਂਦਰ

## ਪ੍ਰਮੁੱਖ ਸ਼ਖ਼ਸੀਅਤਾਂ ਵੱਲੋਂ ਚਾਰ ਵਿਸ਼ੇਸ਼ ਪੁਸਤਕਾਂ ਜਾਰੀ

ਅੰਮ੍ਰਿਤਸਰ- ਜਥੇਦਾਰ ਅਕਾਲੀ ਬਾਬਾ ਫੂਲਾ ਸਿੰਘ ਦੀ ਦੂਜੀ ਸ਼ਹੀਦੀ ਸ਼ਤਾਬਦੀ ਸਬੰਧੀ ਆਯੋਜਤ ਕੀਤੇ ਗਏ ਸਮਾਗਮਾਂ ਦੌਰਾਨ ਜਿਥੇ ਵੱਖ-ਵੱਖ ਪੰਥਕ ਸ਼ਖ਼ਸੀਅਤਾਂ ਨੇ ਸੰਬੋਧਨ ਕੀਤਾ, ਉਥੇ ਹੀ ਚਾਰ ਯਾਦਗਾਰੀ ਪੁਸਤਕਾਂ ਵੀ ਜਾਰੀ ਕੀਤੀਆਂ ਗਈਆਂ। ਇਸ ਤੋਂ ਇਲਾਵਾ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਦੇ ਬਾਹਰਵਾਰ ਲਗਾਈ ਗਈ ਇਤਿਹਾਸਕ ਚਿੱਤਰਾਂ ਦੀ ਪ੍ਰਦਰਸ਼ਨੀ ਵੀ ਸੰਗਤ ਲਈ ਖਿੱਚ ਦਾ ਕੇਂਦਰ ਰਹੀ। ਸ਼ਤਾਬਦੀ ਸਮਾਗਮ ਦੌਰਾਨ ਜਾਰੀ ਕੀਤੀਆਂ ਗਈਆਂ ਪੁਸਤਕਾਂ ਵਿਚ ਅਕਾਲੀ ਬਾਬਾ ਫੂਲਾ ਸਿੰਘ ਜੀ ਸਬੰਧੀ ਅਭਿਨੰਦਨ ਗ੍ਰੰਥ (ਸੰਪਾਦਕ ਸ. ਦਿਲਜੀਤ ਸਿੰਘ ਬੇਦੀ), ਧਰਮ ਪ੍ਰਚਾਰ ਕਮੇਟੀ ਵੱਲੋਂ ਪ੍ਰਕਾਸ਼ਤ ਕਿਤਾਬਚਾ ਪਰਉਪਕਾਰੀ ਯੋਧਾ ਅਕਾਲੀ ਬਾਬਾ ਫੂਲਾ ਸਿੰਘ (ਲੇਖਕ ਡਾ. ਰਾਜਵਿੰਦਰ ਸਿੰਘ ਜੋਗਾ), ਬੁੱਢਾ ਦਲ ਵੱਲੋਂ ਪ੍ਰਕਾਸ਼ਤ 'ਨਿਹੰਗ ਸਿੰਘ ਸੰਦੇਸ਼ ਦਾ ਵਿਸ਼ੇਸ਼ ਅੰਕ ਅਤੇ ਤੁਰੀ ਨਿਸ਼ਾਨੀ ਜੀਤ ਕੀ (ਲੇਖਕ ਡਾ. ਬਲਵਿੰਦਰ ਕੌਰ) ਸ਼ਾਮਲ ਸਨ।

ਸਮਾਗਮ ਮੌਕੇ ਅਕਾਲੀ ਬੁੱਢਾ ਦਲ ਪਾਸ ਗੁਰੂ ਸਾਹਿਬਾਨ ਅਤੇ ਸਿੱਖ ਯੋਧਿਆਂ ਦੇ ਇਤਿਹਾਸਕ ਸ਼ਸਤਰਾਂ ਦੇ ਵੀ ਸੰਗਤ ਨੂੰ ਦਰਸ਼ਨ ਕਰਵਾਏ ਗਏ। ਜਿਉਂ ਹੀ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਦੇ ਮੁਖੀ ਬਾਬਾ ਬਲਬੀਰ ਸਿੰਘ ੯੬ ਕਰੋੜੀ ਨੇ ਇਹ ਸ਼ਸਤਰ ਸੰਗਤ ਦੇ ਸਨਮੁਖ ਕੀਤੇ ਤਾਂ ਇਕ ਵਿਸਮਾਦੀ ਅਤੇ ਜੈਕਾਰਿਆਂ ਦੀ ਗੂੰਜ ਨਾਲ ਚੜ੍ਹਦੀ ਕਲਾ ਵਾਲਾ ਮਾਹੌਲ ਬਣ ਗਿਆ। ਇਸ ਦੌਰਾਨ ਸ਼੍ਰੋਮਣੀ ਬੁੱਢਾ ਦਲ ਵੱਲੋਂ ਵੱਖ-ਵੱਖ ਪੰਥਕ ਸ਼ਖ਼ਸੀਅਤਾਂ ਨੂੰ ਲੋਈ, ਸ੍ਰੀ ਸਾਹਿਬ ਅਤੇ ਯਾਦਗਾਰੀ ਚਾਂਦੀ ਦੇ ਸਿੱਕੇ ਦੇ ਕੇ ਸਨਮਾਨਿਤ ਕੀਤਾ ਗਿਆ, ਜਦਕਿ ਪ੍ਰਸਿੱਧ ਪੰਥਕ ਢਾਡੀ ਗਿਆਨੀ ਤਰਸੇਮ ਸਿੰਘ ਮੋਰਾਂਵਾਲੀ ਅਤੇ ਸਿੱਖ ਵਿਦਵਾਨ ਸ. ਦਿਲਜੀਤ ਸਿੰਘ ਬੇਦੀ ਨੂੰ ਸੋਨੇ ਦੇ ਤਗਮੇ ਨਾਲ ਸਤਿਕਾਰ ਭੇਟ ਕੀਤਾ ਗਿਆ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਅਤੇ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਦੇ ਮੁਖੀ ਬਾਬਾ ਬਲਬੀਰ ਸਿੰਘ ਨੇ ਸ਼ਤਾਬਦੀ ਸਮਾਗਮਾਂ ਦੌਰਾਨ ਸਹਿਯੋਗ ਅਤੇ ਸ਼ਮੂਲੀਅਤ ਲਈ ਵੱਖ-ਵੱਖ ਜਥੇਬੰਦੀਆਂ, ਸੰਪ੍ਰਦਾਵਾਂ, ਸੰਸਥਾਵਾਂ ਅਤੇ ਸੰਗਤਾਂ ਦਾ ਜਿਥੇ ਧੰਨਵਾਦ ਕੀਤਾ, ਉਥੇ ਹੀ ਇਸੇ ਤਰ੍ਹਾਂ ਇਕਜੁਟਤਾ ਨਾਲ ਭਵਿੱਖੀ ਪੰਥਕ ਤਰਜੀਹਾਂ ਦੀ ਆਸ ਵੀ ਪ੍ਰਗਟਾਈ।੧੪ ਮਾਰਚ

# ਸ਼੍ਰੋਮਣੀ ਕਮੇਟੀ ਵੱਲੋਂ ਨਾਨਕਸ਼ਾਹੀ ਸੰਮਤ 555 ਦੀ ਆਮਦ 'ਤੇ ਗੁਰਮਤਿ ਸਮਾਗਮ ਆਯੋਜਤ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਨਾਨਕਸ਼ਾਹੀ ਸੰਮਤ ੫੫੫ ਦੀ ਆਮਦ 'ਤੇ ਬੀਤੀ ਰਾਤ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਗੁਰਮਤਿ ਸਮਾਗਮ ਕਰਵਾਇਆ

ਗਿਆ। ਸਮਾਗਮ ਦੌਰਾਨ ਜਿਥੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਜਥਿਆਂ ਨੇ ਗੁਰਮਤਿ ਕੀਰਤਨ ਕੀਤਾ, ਉਥੇ ਹੀ ਸਿੰਘ ਸਾਹਿਬਾਨ ਨੇ ਸੰਗਤ ਨੂੰ ਗੁਰਬਾਣੀ ਇਤਿਹਾਸ ਨਾਲ ਜੋੜਿਆ। ਸਮਾਗਮ ਮੌਕੇ ਵਿਸ਼ੇਸ਼ ਤੌਰ 'ਤੇ ਪਹੁੰਚੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸੰਗਤ ਨੂੰ ਨਾਨਕਸ਼ਾਹੀ ਵਰ੍ਹੇ ੫੫੫ ਦੀ ਵਧਾਈ ਦਿੰਦਿਆਂ ਗੁਰਮਤਿ ਅਨੁਸਾਰ ਜੀਵਨ ਜਿਊਣ ਦੀ ਪ੍ਰੇਰਣਾ ਕੀਤੀ। ਉਨ੍ਹਾਂ ਕਿਹਾ ਕਿ ਸਿੱਖ ਹਮੇਸ਼ਾ ਹੀ ਚੜ੍ਹਦੀ ਕਲਾ ਨਾਲ ਗੁਰੂ ਸਾਹਿਬਾਨ ਵਲੋਂ ਬਖ਼ਸ਼ਿਸ਼ ਸਿੱਖਿਆਵਾਂ 'ਤੇ ਪਹਿਰਾ ਦਿੰਦੇ ਹਨ। ਉਨ੍ਹਾਂ ਕਿਹਾ ਕਿ ਸਿੱਖ ਕੌਮ ਨੂੰ ਸਾਰੇ ਦਿਹਾੜੇ ਨਾਨਕਸ਼ਾਹੀ ਕੈਲੰਡਰ ਅਨੁਸਾਰ ਮਨਾਉਣੇ ਚਾਹੀਦੇ ਹਨ ਅਤੇ ਸਿੱਖ ਰਹਿਤ ਮਰਯਾਦਾ ਤੇ ਦ੍ਰਿੜ੍ਹਤਾ ਨਾਲ ਪਹਿਰਾ ਦੇਣਾ ਵੀ ਸਿੱਖ ਦਾ ਫ਼ਰਜ਼ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਸਿੱਖ ਕੌਮ ਦੀਆਂ ਇਤਿਹਾਸਕ ਰਵਾਇਤਾਂ ਤੇ ਪ੍ਰੰਪਰਾਵਾਂ ਬਹੁਤ ਮਹਾਨ ਹਨ, ਜਿਸ ਤੋਂ ਅਗਵਾਈ ਲੈ ਕੇ ਅਸੀਂ ਜੀਵਨ ਜਾਂਚ ਨਿਰਧਾਰਤ ਕਰੀਏ। ਉਨ੍ਹਾਂ ਸੰਗਤਾਂ ਨੂੰ ਬਾਣੀ ਅਤੇ ਬਾਣੇ ਨਾਲ ਜੁੜਨ ਦੀ ਪ੍ਰੇਰਣਾ ਕਰਦਿਆਂ ਜਥੇਬੰਦਕ ਤੌਰ 'ਤੇ ਇਕਜੁਟ ਹੋਣ ਦੀ ਅਪੀਲ ਕੀਤੀ। ਉਨ੍ਹਾਂ ਇਹ ਵੀ ਅਪੀਲ ਕੀਤੀ ਕਿ ਹਰ ਸਿੱਖ ਆਪਣੇ ਘਰ ਵਿਚ ਨਾਨਕਸ਼ਾਹੀ ਕੈਲੰਡਰ ਲਗਾਏ ਤਾਂ ਸਾਡੇ ਬੱਚੇ ਸਿੱਖ ਇਤਿਹਾਸ ਦੇ ਦਿਹਾੜਿਆਂ ਤੋਂ ਜਾਣੂ ਹੋ ਸਕਣ। ਇਸੇ ਦੌਰਾਨ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੇ ਨਵੇਂ ਨਾਨਕਸ਼ਾਹੀ ਵਰ੍ਹੇ ਦੀ ਵਧਾਈ ਦਿੰਦਿਆਂ ਸੰਗਤਾਂ ਨੂੰ ਗੁਰਬਾਣੀ ਦੀ ਵਿਚਾਰਧਾਰਾ ਨਾਲ ਜੁੜਨ ਦੀ ਅਪੀਲ ਕੀਤੀ। ਦੇਰ ਰਾਤ ਤੱਕ ਚਲੇ ਗੁਰਮਤਿ ਸਮਾਗਮ 'ਚ ਸ੍ਰੀ ਦਰਬਾਰ ਸਾਹਿਬ ਦੇ ਹਜ਼ੂਰੀ ਰਾਗੀ ਜਥਿਆਂ ਨੇ ਸੰਗਤ ਨੂੰ ਗੁਰਬਾਣੀ ਕੀਰਤਨ ਨਾਲ ਜੋੜਿਆ। ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ੫੫੫ ਦੀ ਆਮਦ ਮੌਕੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ।

ਇਸ ਮੌਕੇ ਹੋਰਨਾਂ ਤੋਂ ਇਲਾਵਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਸਾਬਕਾ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਸਿੰਘ ਸਾਹਿਬ ਗਿਆਨੀ ਬਲਵਿੰਦਰ ਸਿੰਘ, ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ, ਮੈਂਬਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਸ. ਬਲਦੇਵ ਸਿੰਘ ਚੂੰਘਾਂ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ, ਸ਼੍ਰੋਮਣੀ ਕਮੇਟੀ ਪ੍ਰਧਾਨ ਦੇ ਓਐਸਡੀ ਸ. ਸਤਬੀਰ ਸਿੰਘ ਧਾਮੀ, ਵਧੀਕ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਬਿਜੈ ਸਿੰਘ, ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਸਿਮਰਜੀਤ ਸਿੰਘ, ਮੈਨੇਜਰ ਸ. ਸਤਨਾਮ ਸਿੰਘ ਮਾਂਗਾਸਰਾਏ, ਮੀਤ ਸਕੱਤਰ ਸ. ਗੁਰਦਿਆਲ ਸਿੰਘ, ਸ. ਗੁਰਚਰਨ ਸਿੰਘ ਕੋਹਾਲਾ, ਸ. ਜਸਵਿੰਦਰ ਸਿੰਘ ਜੱਸੀ, ਪ੍ਰੋ. ਸੁਖਦੇਵ ਸਿੰਘ, ਸ. ਸ਼ਾਹਬਾਜ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਮੈਨੇਜਰ ਸ. ਬਘੇਲ ਸਿੰਘ, ਸ. ਸੁਖਰਾਜ ਸਿੰਘ, ਕਥਾਵਾਚਕ ਭਾਈ ਹਰਮਿੱਤਰ ਸਿੰਘ, ਹੈੱਡ ਪ੍ਰਚਾਰਕ ਸ. ਜਗਦੇਵ ਸਿੰਘ, ਪ੍ਰਚਾਰਕ ਭਾਈ ਹਰਪ੍ਰੀਤ ਸਿੰਘ ਸਮੇਤ ਸੰਗਤਾਂ ਹਾਜ਼ਰ ਸਨ।

੧੪ ਮਾਰਚ

# ਬਾਬਾ ਗੱਜਣ ਸਿੰਘ ਮੁਖੀ ਤਰਨਾ ਦਲ ਦੇ ਅਕਾਲ ਚਲਾਣੇ 'ਤੇ ਐਡਵੋਕੇਟ ਧਾਮੀ ਵੱਲੋਂ ਦੁੱਖ ਪ੍ਰਗਟ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਮਿਸਲ ਸ਼ਹੀਦਾਂ ਤਰਨਾ ਦਲ ਬਾਬਾ ਬਕਾਲਾ ਸਾਹਿਬ ਦੇ ਮੁੱਖੀ ਜਥੇਦਾਰ ਬਾਬਾ ਗੱਜਣ ਸਿੰਘ ਦੇ ਅਕਾਲ ਚਲਾਣੇ ਤੇ ਗਹਿਰੇ ਦੁੱਖ ਦਾ ਪ੍ਰਗਟਾਵਾ ਕੀਤਾ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਸਿੱਖ ਵਿਰਾਸਤ ਤੇ ਸਿੱਖ ਸੱਭਿਆਚਾਰ ਦੀ ਸੰਭਾਲ ਲਈ ਨਿਹੰਗ ਸਿੰਘ ਜਥੇਬੰਦੀਆਂ ਦਾ ਵੱਡਾ ਯੋਗਦਾਨ ਹੈ। ਉਨ੍ਹਾਂ ਕਿਹਾ ਕਿ ਜਥੇਦਾਰ ਬਾਬਾ ਗੱਜਣ ਸਿੰਘ ਖ਼ਾਲਸਾ ਵਿਰਾਸਤ ਨੂੰ ਪ੍ਰਚਾਰਨ ਤੇ ਉਭਾਰਨ ਲਈ ਸਦਾ ਯਤਨਸ਼ੀਲ

ਰਹੇ ਹਨ ਅਤੇ ਉਨ੍ਹਾਂ ਨਿਹੰਗ ਸਿੰਘਾਂ ਦੀ ਚੜ੍ਹਦੀ ਕਲਾ ਲਈ ਹਮੇਸ਼ਾ ਅੱਗੇ ਹੋ ਕੇ ਅਹਿਮ ਰੋਲ ਅਦਾ ਕੀਤਾ। ਬਾਬਾ ਗੱਜਣ ਸਿੰਘ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਸਮਰਪਿਤ ਹੁੰਦਿਆਂ ਪੰਥਕ ਕਾਰਜਾਂ ਵਿਚ ਮੋਹਰੀ ਭੂਮਿਕਾ ਨਿਭਾਉਂਦੇ ਰਹੇ ਹਨ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਕਰਵਾਏ ਗਏ ਵੱਖ-ਵੱਖ ਸ਼ਤਾਬਦੀ ਸਮਾਗਮਾਂ ਅਤੇ ਪੰਥਕ ਕਾਰਜਾਂ ਲਈ ਵੀ ਬਾਬਾ ਜੀ ਦਾ ਵੱਡਾ ਸਹਿਯੋਗ ਰਿਹਾ ਹੈ। ਉਨ੍ਹਾਂ ਕਿਹਾ ਕਿ ਜਥੇਦਾਰ ਬਾਬਾ ਗੱਜਣ ਸਿੰਘ ਜੀ ਦਾ ਅਕਾਲ ਚਲਾਣਾ ਪੰਥਕ ਖੇਤਰ ਵਿਚ ਵੱਡਾ ਘਾਟਾ ਹੈ। ਐਡਵੋਕੇਟ ਧਾਮੀ ਨੇ ਬਾਬਾ ਜੀ ਦੇ ਚਲਾਣੇ 'ਤੇ ਦੁੱਖ ਦਾ ਇਜ਼ਹਾਰ ਕਰਦਿਆਂ ਉਨ੍ਹਾਂ ਨੂੰ ਸਤਿਕਾਰ ਭੇਟ ਕੀਤਾ।

ਇਸੇ ਦੌਰਾਨ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਬਲਦੇਵ ਸਿੰਘ ਕਾਇਮਪੁਰ, ਜੂਨੀਅਰ ਮੀਤ ਪ੍ਰਧਾਨ ਸ. ਅਵਤਾਰ ਸਿੰਘ ਰਿਆ, ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ, ਸਕੱਤਰ ਸ. ਪ੍ਰਤਾਪ ਸਿੰਘ ਸਮੇਤ ਸ਼੍ਰੋਮਣੀ ਕਮੇਟੀ ਪ੍ਰਧਾਨ ਦੇ ਓਐਸਡੀ ਸ. ਸਤਬੀਰ ਸਿੰਘ ਧਾਮੀ ਨੇ ਬਾਬਾ ਗੱਜਣ ਸਿੰਘ ਦੇ ਅਕਾਲ ਚਲਾਣੇ ਦੇ ਗਹਿਰੇ ਦੁੱਖ ਦਾ ਇਜ਼ਹਾਰ ਕੀਤਾ।੧੭ ਮਾਰਚ

# ਜੀ-20 ਦੇਸ਼ਾਂ ਦੇ ਡੈਲੀਗੇਟਸ ਹੋਏ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ

## ਜੀ-20 ਦੇਸ਼ ਵਾਤਾਵਰਨ ਸੰਭਾਲ, ਨੌਜੁਆਨੀ ਨੂੰ ਰੁਜ਼ਗਾਰ ਤੇ ਮਨੁੱਖੀ ਅਧਿਕਾਰਾਂ ਦੀ ਸੁਰੱਖਿਆ ਅਧਾਰਿਤ ਨੀਤੀਆਂ ਘੜਨ-ਐਡਵੋਕੇਟ ਧਾਮੀ

## ਸ਼੍ਰੋਮਣੀ ਕਮੇਟੀ ਵੱਲੋਂ ਕੀਤਾ ਗਿਆ ਸਨਮਾਨਿਤ

ਅੰਮ੍ਰਿਤਸਰ- ਜੀ-੨੦ ਸੰਮੇਲਨ ਸਮਾਗਮਾਂ ਵਿਚ ਸ਼ਾਮਲ ਹੋਣ ਲਈ ਸ੍ਰੀ ਅੰਮ੍ਰਿਤਸਰ ਪੁੱਜੇ ਵੱਖ-ਵੱਖ ੨੦ ਦੇਸ਼ਾਂ ਦੇ ਡੈਲੀਗੇਟਸ ਨੇ ਅੱਜ ਮਾਨਵਤਾ ਦੇ ਅਧਿਆਤਮਿਕ ਕੇਂਦਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਦੀਦਾਰ ਕੀਤੇ। ਇਸ ਦੌਰਾਨ ਡੈਲੀਗੇਟਸ ਨੇ ਲੰਗਰ ਸ੍ਰੀ ਗੁਰੂ ਰਾਮਦਾਸ ਜੀ ਵਿਖੇ ਲੰਗਰ ਪ੍ਰਬੰਧ ਅਤੇ ਚੱਲ ਰਹੀਆਂ ਸੇਵਾਵਾਂ ਬਾਰੇ ਵੀ ਜਾਣਕਾਰੀ ਹਾਸਲ ਕੀਤੀ। ਇਥੇ ਪੁੱਜਣ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਡੈਲੀਗੇਟਸ ਦਾ ਸਵਾਗਤ ਕੀਤਾ। ਇਸੇ ਦੌਰਾਨ ਡੈਲੀਗੇਟਸ ਨੇ ਪਲਾਜ਼ਾ ਦੇ ਜ਼ਮੀਨਦੋਜ ਹਿੱਸੇ ਵਿਚ ਬਣੇ ਵਿਆਖਿਆ ਕੇਂਦਰ ਵਿਖੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅਤੇ ਸਿੱਖ ਇਤਿਹਾਸ ਸਬੰਧੀ ਜਾਣਕਾਰੀ ਹਾਸਲ ਕੀਤੀ। ਸ਼੍ਰੋਮਣੀ ਕਮੇਟੀ ਵੱਲੋਂ ਪਲਾਜ਼ਾ ਦੇ ਹੀ ਇਕ ਵਿਸ਼ੇਸ਼ ਹਾਲ ਵਿਚ ਜੀ-੨੦ ਡੈਲੀਗੇਟਸ ਦੇ ਸਨਮਾਨ ਲਈ ਵਿਸ਼ੇਸ਼ ਸਮਾਗਮ ਕੀਤਾ ਗਿਆ, ਜਿਥੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਅਤੇ ਸ਼੍ਰੋਮਣੀ ਕਮੇਟੀ ਮੈਂਬਰਾਂ ਵੱਲੋਂ ਉਨ੍ਹਾਂ ਨੂੰ ਸਨਮਾਨਿਤ ਕੀਤਾ ਗਿਆ। ਇਥੇ ਡੈਲੀਗੇਟਸ ਨੂੰ ਸੰਬੋਧਨ ਕਰਦਿਆਂ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਜੀ-੨੦ ਡੈਲੀਗੇਟਸ ਨੂੰ ਸ੍ਰੀ ਦਰਬਾਰ ਸਾਹਿਬ ਦੀ ਮਹੱਤਤਾ, ਮਰਯਾਦਾ ਅਤੇ ਸਿਧਾਂਤ ਬਾਰੇ ਦੱਸਦਿਆਂ ਕਿਹਾ ਕਿ ਇਹ ਅਸਥਾਨ ਸਮੁੱਚੀ ਮਾਨਵਤਾ ਨੂੰ ਸਾਂਝੀਵਾਲਤਾ ਦਾ ਸੰਦੇਸ਼ ਦਿੰਦਾ ਹੈ, ਜਿਥੇ ਦੁਨੀਆਂ ਭਰ ਤੋਂ ਲੱਖਾਂ ਸ਼ਰਧਾਲੂ ਰੋਜ਼ਾਨਾ ਨਤਮਸਤਕ ਹੋਣ ਲਈ ਪੁੱਜਦੇ ਹਨ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਭਾਰਤ ਦੀ ਜੀ-੨੦ ਪ੍ਰਧਾਨਗੀ ਤਹਿਤ ਵੱਖ-ਵੱਖ ਦੇਸ਼ਾਂ ਤੋਂ ਪੁੱਜੇ ਡੈਲੀਗੇਟਸ ਨੂੰ ਦੱਸਿਆ ਕਿ ਸ੍ਰੀ ਅੰਮ੍ਰਿਤਸਰ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਵੱਲੋਂ ਵਸਾਈ ਇਤਿਹਾਸਕ ਨਗਰੀ ਹੈ, ਜਿਥੇ ਗੁਰੂ ਸਾਹਿਬ ਨੇ ਵੱਖ-ਵੱਖ ਖਿੱਤਿਆਂ ਦੇ ਲੋਕਾਂ ਨੂੰ ਵਸਾਇਆ ਸੀ। ਭਾਰਤ ਦੀ ਵਿਭਿੰਨਤਾ ਇਸ ਦੀ ਵਿਸ਼ੇਸ਼ਤਾ ਹੈ, ਜਿਸ ਦਾ ਅਨੁਭਵ ਡੈਲੀਗੇਟਸ ਆਪਣੇ ਦੌਰੇ ਦੌਰਾਨ ਕਰ ਰਹੇ ਹਨ।

ਐਡਵੋਕੇਟ ਧਾਮੀ ਨੇ ਸ਼੍ਰੋਮਣੀ ਕਮੇਟੀ ਵੱਲੋਂ ਡੈਲੀਗੇਟਸ ਨੂੰ ਕਿਹਾ ਕਿ ਜੀ-੨੦ ਦੇਸ਼ ਆਪਣੀਆਂ ਨੀਤੀਆਂ ਸੰਪੂਰਨ ਪਹੁੰਚ ਨਾਲ ਬਣਾਉਣ ਅਤੇ ਅਪਨਾਉਣ। ਉਨ੍ਹਾਂ ਖਾਸ ਕਰਕੇ ਵਾਤਾਵਰਨ ਅਤੇ ਜਲਵਾਯੂ ਪ੍ਰਵਰਤਨ ਦੇ ਮੁੱਦੇ 'ਤੇ ਸਖ਼ਤ ਫੈਸਲੇ ਅਤੇ ਅਜਿਹੀਆਂ ਨੀਤੀਆਂ ਘੜਨ 'ਤੇ ਜ਼ੋਰ ਦਿੱਤਾ ਕਿ ਅਸੀਂ ਆਪਣੀਆਂ ਆਉਣ ਵਾਲੀਆਂ ਪੀੜ੍ਹੀਆਂ ਨੂੰ ਇਕ ਸਾਫ਼ ਸੁਥਰੀ ਅਤੇ ਹਰੀ ਭਰੀ ਧਰਤੀ ਦੇ ਸਕੀਏ। ਉਨ੍ਹਾਂ ਕਿਹਾ ਕਿ ਸਿੱਖ ਗੁਰੂ ਸਾਹਿਬਾਨ ਨੇ ਵੀ ਆਪਣੀ ਗੁਰਬਾਣੀ ਅੰਦਰ ਵਾਤਾਵਰਨ ਦੀ ਸੰਭਾਲ ਦੀ ਸਿੱਖਿਆ ਦਿੱਤੀ ਹੈ। ਜੀ-੨੦ ਡੈਲੀਗੇਟਸ ਨੂੰ ਸੰਬੋਧਨ ਕਰਦਿਆਂ ਐਡਵੋਕੇਟ ਧਾਮੀ ਨੇ ਕਿਹਾ ਕਿ ਅਜਿਹੀਆਂ ਨੀਤੀਆਂ ਯਕੀਨੀ ਬਣਾਉਣੀਆਂ ਚਾਹੀਦੀਆਂ ਹਨ ਕਿ ਨੌਜੁਆਨ ਪੀੜ੍ਹੀ ਦਾ ਦੂਜੇ ਦੇਸ਼ਾਂ ਵਿਚ ਵੱਡੇ ਪੱਧਰ 'ਤੇ ਪ੍ਰਵਾਸ ਨਾ ਹੋਵੇ ਅਤੇ ਨੌਜੁਆਨਾਂ ਨੂੰ ਉਨ੍ਹਾਂ ਦੇ ਦੇਸ਼ ਵਿਚ ਹੀ ਹੁਨਰ ਅਨੁਸਾਰ ਸਨਮਾਨ ਵਾਲੇ ਮੌਕੇ ਅਤੇ ਰੁਜ਼ਗਾਰ ਦਿੱਤੇ ਜਾਣ। ਉਨ੍ਹਾਂ ਜੀ-੨੦ ਡੈਲੀਗੇਟਸ ਨੂੰ ਮਨੁੱਖੀ ਅਧਿਕਾਰਾਂ ਦੇ ਮਾਮਲਿਆਂ ਨੂੰ ਘੋਖਣ ਅਤੇ ਆਉਣ ਵਾਲੇ ਜੀ-੨੦ ਸੰਮੇਲਨਾਂ ਵਿਚ ਇਸ ਮੁੱਦੇ ਨੂੰ ਸ਼ਾਮਲ ਕਰਨ ਦੀ ਮੰਗ ਵੀ ਕੀਤੀ। ਉਨ੍ਹਾਂ ਨੇ ਜੀ-੨੦ ਡੈਲੀਗੇਟਸ ਦਾ ਸ੍ਰੀ ਅੰਮ੍ਰਿਤਸਰ ਦੀ ਪਾਵਨ ਧਰਤੀ 'ਤੇ ਪੁੱਜਣ 'ਤੇ ਧੰਨਵਾਦ ਕੀਤਾ।

ਜ਼ਿਕਰਯੋਗ ਹੈ ਕਿ ੨੦ ਦੇਸ਼ਾਂ ਦੇ ਡੈਲੀਗੇਟਸ ਅਰਜਨਟੀਨਾ, ਆਸਟ੍ਰੇਲੀਆ, ਬਰਾਜ਼ੀਲ, ਕੈਨੇਡਾ, ਚੀਨ, ਫ੍ਰਾਂਸ, ਜਰਮਨੀ, ਭਾਰਤ, ਇੰਡੋਨੇਸ਼ੀਆ, ਇਟਲੀ, ਜਾਪਾਨ, ਮੈਕਸੀਕੋ, ਕੋਰੀਆ, ਰਸ਼ੀਆ, ਸਾਊਦੀ ਅਰੇਬੀਆ, ਸਾਊਥ ਅਫੀਕਾ, ਤੁਰਕੀ, ਬਰਤਾਨੀਆ, ਬੰਗਲਾਦੇਸ਼, ਅਮਰੀਕਾ, ਯੂਰੋਪੀਅਨ ਯੂਨੀਅਨ, ਯੂਨਾਈਟਡ ਅਰਬ ਐਮੀਰੇਤ, ਓਮਾਨ, ਸਿੰਗਾਪੁਰ, ਮੌਰੀਸ਼ੀਅਸ, ਮਿਸਰ, ਓਈਸੀਡੀ, ਯੂਨੇਸਕੋ, ਯੂਨੀਸੈਫ ਸ਼ਾਮਲ ਸਨ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਸਾਬਕਾ ਪ੍ਰਧਾਨ ਸ. ਅਲਵਿੰਦਰਪਾਲ ਸਿੰਘ ਪੱਖੋਕੇ, ਅੰਤ੍ਰਿੰਗ ਮੈਂਬਰ ਸ. ਬਾਵਾ ਸਿੰਘ ਗੁਮਾਨਪੁਰਾ, ਸ. ਗੁਰਨਾਮ ਸਿੰਘ ਜੱਸਲ, ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਭਾਈ ਰਾਮ ਸਿੰਘ, ਸ. ਸੁਰਜੀਤ ਸਿੰਘ ਭਿੱਟੇਵੱਡ, ਸ. ਹਰਜਾਪ ਸਿੰਘ ਸੁਲਤਾਨਵਿੰਡ, ਸ. ਅਮਰਜੀਤ ਸਿੰਘ ਬੰਡਾਲਾ, ਸ. ਖੁਸ਼ਵਿੰਦਰ ਸਿੰਘ ਭਾਟੀਆ, ਰਾਜ ਸਭਾ ਮੈਂਬਰ ਸ. ਵਿਕਰਮਜੀਤ ਸਿੰਘ ਸਾਹਨੀ, ਸਕੱਤਰ ਸ. ਪ੍ਰਤਾਪ ਸਿੰਘ, ਡੀਸੀਪੀ ਸ. ਪਰਮਿੰਦਰ ਸਿੰਘ ਭੰਡਾਲ, ਐਸਪੀ ਸ. ਹਰਪਾਲ ਸਿੰਘ, ਐਸਡੀਐਮ ਹਰਕੰਵਲ ਸਿੰਘ, ਵਧੀਕ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਗੁਰਿੰਦਰ ਸਿੰਘ ਮਥਰੇਵਾਲ, ਮੈਨੇਜਰ ਸ. ਸਤਨਾਮ ਸਿੰਘ ਮਾਂਗਾਸਰਾਏ, ਮੀਤ ਸਕੱਤਰ ਸ. ਗੁਰਚਰਨ ਸਿੰਘ ਕੁਹਾਲਾ, ਸ. ਜਸਵਿੰਦਰ ਸਿੰਘ ਜੱਸੀ, ਸ. ਸ਼ਾਹਬਾਜ਼ ਸਿੰਘ, ਸੂਚਨਾ ਅਧਿਕਾਰੀ ਸ. ਅੰਮ੍ਰਿਤਪਾਲ ਸਿੰਘ, ਸ. ਹਰਿੰਦਰ ਸਿੰਘ, ਸ. ਰਣਧੀਰ ਸਿੰਘ, ਸ. ਸਰਬਜੀਤ ਸਿੰਘ, ਸ. ਜਤਿੰਦਰਪਾਲ ਸਿੰਘ ਅਤੇ ਹੋਰ ਮੌਜੂਦ ਸਨ।੧੭ ਮਾਰਚ

# ਸਾਹਨੇਵਾਲ ਵਿਖੇ ਹਾਈਵੇ ਦੇ ਵਿਕਾਸ ਕਾਰਜਾਂ ਦੌਰਾਨ ਸਿੱਖ ਚਿੰਨ ਖੰਡੇ ਗੁਰੂ ਸਾਹਿਬ ਦੇ ਨਾਂ ਦੇ ਨਿਰਾਦਰ ਦੀ ਐਡਵੋਕੇਟ ਧਾਮੀ ਨੇ ਕੀਤੀ ਨਿੰਦਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਲੁਧਿਆਣਾ ਦੇ ਸਾਹਨੇਵਾਲ ਵਿਖੇ ਨੈਸ਼ਨਲ ਹਾਈਵੇਅ ਅਥਾਰਟੀ ਆਫ਼ ਇੰਡੀਆ ਵੱਲੋਂ ਹਾਈਵੇਅ ਦੀ ਨਵੀਂ ਉਸਾਰੀ ਕਾਰਜਾਂ ਤਹਿਤ ਸਿੱਖ ਵਿਰਾਸਤ ਦੀ ਨਿਸ਼ਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਮਾਰਗ ਨਾਲ ਸਬੰਧਤ ਯਾਦਗਾਰੀ ਗੇਟ ਨੂੰ ਢਾਉਣ ਸਮੇਂ ਸਿੱਖ ਚਿੰਨ੍ਹ ਖੰਡੇ ਅਤੇ ਗੁਰੂ ਸਾਹਿਬ ਦੇ ਨਾਮ ਦੀ ਬੇਅਦਬੀ ਦੀ ਸਖ਼ਤ ਨਿੰਦਾ ਕੀਤੀ ਹੈ।

ਐਡਵੋਕੇਟ ਧਾਮੀ ਨੇ ਕਿਹਾ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਮਾਰਗ ਦਾ ਉਦਘਾਟਨ ੧੯੭੨ ਵਿੱਚ ਕੀਤਾ ਗਿਆ ਸੀ ਅਤੇ ਇਹ ਸਿੱਖ ਵਿਰਾਸਤ ਦਾ ਹਿੱਸਾ ਹੈ ਕਿਉਂਕਿ ਇਸ ਮਾਰਗ ਨੂੰ ਦਸਵੇਂ ਪਾਤਸ਼ਾਹ ਦੀ ਚਰਨਛੋਹ ਪ੍ਰਾਪਤ ਹੈ ਅਤੇ ਇਸ ਮਾਰਗ ਉੱਤੇ ਕਈ ਯਾਦਗਾਰੀ ਗੇਟ ਵੀ ਬਣਾਏ ਗਏ ਸਨ। ਉਨ੍ਹਾਂ ਕਿਹਾ ਕਿ ਨੈਸ਼ਨਲ ਹਾਈਵੇਅ ਅਥਾਰਟੀ ਆਫ਼ ਇੰਡੀਆ ਵੱਲੋਂ ਕੀਤੇ ਜਾ ਰਹੇ ਵਿਕਾਸ ਦਾ ਸਵਾਗਤ ਹੈ, ਪਰ ਸਿੱਖ ਚਿੰਨ੍ਹ ਖੰਡੇ ਅਤੇ ਗੁਰੂ ਸਾਹਿਬ ਜੀ ਦੇ ਨਾਮ ਦਾ ਨਿਰਾਦਰ ਅਤਿ ਨਿੰਦਣਯੋਗ ਹੈ, ਜਿਸ ਨੂੰ ਬਰਦਾਸ਼ਤ ਨਹੀਂ ਕੀਤਾ ਜਾ ਸਕਦਾ।

ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਮਾਰਗ ਦੀ ਪਵਿੱਤਰਤਾ ਨੂੰ ਕਾਇਮ ਰੱਖਣਾ ਅਤੇ ਇਸ ਨਾਲ ਸਬੰਧਤ ਮੀਲ ਪੱਥਰਾਂ ਅਤੇ ਯਾਦਗਾਰੀ ਗੇਟਾਂ ਦੀ ਸਾਂਭ ਸੰਭਾਲ ਅਤੇ ਇਨ੍ਹਾਂ ਦੀ ਹਾਲਤ ਨੂੰ ਸੁਧਾਰਨਾ ਸਰਕਾਰਾਂ ਦੀ ਜ਼ਿੰਮੇਵਾਰੀ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਸਾਹਨੇਵਾਲ ਵਾਲੀ ਘਟਨਾ ਦੀ ਜਾਂਚ ਕਰਕੇ ਲਾਪਰਵਾਹੀ ਵਰਤਣ ਵਾਲੇ ਸਬੰਧਤ ਅਧਿਕਾਰੀਆਂ ਖਿਲਾਫ ਸਖ਼ਤ ਕਾਰਵਾਈ ਕੀਤੀ ਜਾਵੇ। ਉਨ੍ਹਾਂ ਕਿਹਾ ਕਿ ਸਿੱਖ ਚਿੰਨ੍ਹਾਂ ਅਤੇ ਅਸਥਾਨਾਂ ਨਾਲ ਸੰਗਤ ਦੀਆਂ ਭਾਵਨਾਵਾਂ ਜੁੜੀਆਂ ਹਨ, ਅਤੇ ਸਾਹਨੇਵਾਲ ਦੀ ਘਟਨਾ ਨੇ ਸਿੱਖ ਭਾਵਨਾਵਾਂ ਨੂੰ ਸੱਟ ਮਾਰੀ ਹੈ।੧੭ ਮਾਰਚ

# ਸ਼੍ਰੋਮਣੀ ਕਮੇਟੀ ਨੇ ਵਾਤਾਵਰਣ ਦਿਹਾੜੇ ਵਜੋਂ ਮਨਾਇਆ ਸ੍ਰੀ ਗੁਰੂ ਹਰਿਰਾਇ ਸਾਹਿਬ ਦਾ ਗੁਰਤਾਗੱਦੀ ਦਿਵਸ

## ਸੱਤਵੇਂ ਪਾਤਸ਼ਾਹ ਜੀ ਦਾ ਜੀਵਨ ਮਨੁੱਖਤਾ ਦੀ ਭਲਾਈ ਲਈ ਮਾਰਗ ਦਰਸ਼ਕ- ਐਡਵੋਕੇਟ ਧਾਮੀ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਅੱਜ ਸੱਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਗੁਰਤਾਗੱਦੀ ਦਿਵਸ ਨੂੰ ਵਾਤਾਵਰਣ ਦਿਹਾੜੇ ਵਜੋਂ ਮਨਾਉਂਦਿਆਂ ਇਥੇ ਸਥਿਤ ਗੁਰੂ ਕੇ ਬਾਗ ਵਿਖੇ ਬੂਟੇ ਲਗਾਏ ਗਏ। ਇਸ ਤੋਂ ਪਹਿਲਾਂ ਸ੍ਰੀ ਦਰਬਾਰ ਸਾਹਿਬ ਨਾਲ ਸਬੰਧਤ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ। ਇਸ ਮੌਕੇ ਭਾਈ ਸੁਖਪ੍ਰੀਤ ਸਿੰਘ ਦੇ ਰਾਗੀ ਜਥੇ ਨੇ ਗੁਰਬਾਣੀ ਕੀਰਤਨ ਕੀਤਾ ਅਤੇ ਕਥਾਵਾਚਕ ਭਾਈ ਹਰਮਿੱਤਰ ਸਿੰਘ ਨੇ ਗੁਰਮਤਿ ਵਿਚਾਰਾਂ ਸਾਂਝੀਆਂ ਕੀਤੀਆਂ।

ਇਸੇ ਦੌਰਾਨ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਅਤੇ ਲੰਗਰ ਸ੍ਰੀ ਗੁਰੂ ਰਾਮਦਾਸ ਜੀ ਵਿਚਕਾਰ ਸਥਿਤ ਗੁਰੂ ਕੇ ਬਾਗ ਵਿਖੇ ਵਾਤਾਵਰਣ ਦੀ ਸਾਂਭ-ਸੰਭਾਲ ਦੇ ਸੁਨੇਹੇ ਨੂੰ ਸੰਕੇਤਕ ਤੌਰ 'ਤੇ ਅੱਗੇ ਵਧਾਉਂਦਿਆਂ ਬੂਟੇ ਲਗਾ ਕੇ ਗੁਰੂ ਸਾਹਿਬ ਨੂੰ ਸ਼ਰਧਾ ਤੇ ਸਤਿਕਾਰ ਭੇਟ ਕੀਤਾ। ਇਸ ਮੌਕੇ ਐਡਵੋਕੇਟ ਧਾਮੀ ਨੇ ਕਿਹਾ ਕਿ ਸੱਤਵੇਂ ਪਾਤਸ਼ਾਹ ਜੀ ਦਾ ਜੀਵਨ ਮਨੁੱਖਤਾ ਦੀ ਭਲਾਈ ਲਈ ਅਤਿ ਅਹਿਮ ਪ੍ਰੇਰਣਾ ਦੇ ਰੂਪ ਵਿਚ ਮਾਰਗ ਦਰਸ਼ਕ ਹੈ ਅਤੇ ਸਭ ਦਾ ਫ਼ਰਜ਼ ਹੈ ਕਿ ਇਸ ਸੁਨੇਹੇ ਨੂੰ ਅੱਗੇ ਵਧਾਇਆ ਜਾਵੇ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਵਾਤਾਵਰਣ ਸਬੰਧੀ ਜਾਗਰੂਕਤਾ ਦੇ ਨਾਲ-ਨਾਲ ਜ਼ਮੀਨੀ ਪੱਧਰ 'ਤੇ ਕਾਰਜਸ਼ੀਲ ਹੈ। ਸ਼੍ਰੋਮਣੀ ਕਮੇਟੀ ਵੱਲੋਂ ਇਤਿਹਾਸਕ ਗੁਰਦੁਆਰਾ ਸਾਹਿਬਾਨ ਅੰਦਰ ਇਕ-ਇਕ ਏਕੜ ਦੇ ਬਾਗ ਲਗਾਉਣ ਦੀ ਪਰਕਿਰਿਆ ਜਾਰੀ ਹੈ। ਹੁਣ ਤੱਕ ਅਨੇਕਾਂ ਗੁਰਦੁਆਰਾ ਸਾਹਿਬਾਨ ਅੰਦਰ ਇਸ ਫੈਸਲੇ ਨੂੰ ਅਮਲ ਵਿਚ ਲਿਆਂਦਾ ਜਾ ਚੁੱਕਾ ਹੈ ਅਤੇ ਸਾਲ ਪੁੰਗਾਰੇ ਦੀ ਰੁੱਤ ਅੰਦਰ ਇਸ ਵਿਚ ਵਾਧਾ ਕੀਤਾ ਜਾਂਦਾ ਹੈ। ਉਨ੍ਹਾਂ ਕਿਹਾ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਇਹ ਗੁਰੂ ਕਾ ਬਾਗ ਵੀ ਸੰਗਤ ਲਈ ਵੱਡੀ ਪ੍ਰੇਰਣਾ ਦੇ

ਰੂਪ ਵਿਚ ਹੈ। ਇਥੇ ਵੱਖ-ਵੱਖ ਤਰ੍ਹਾਂ ਦੇ ਬੂਟੇ ਅਤੇ ਸੈਂਕੜੇ ਕਿਸਮ ਦੇ ਗੁਲਾਬ ਵਾਤਾਵਰਣ ਸੰਭਾਲ ਲਹਿਰ ਨੂੰ ਉਤਸ਼ਾਹਤ ਕਰਨ ਦਾ ਸੁਨੇਹਾ ਦਿੰਦੇ ਹਨ। ਉਨ੍ਹਾਂ ਸੰਗਤ ਨੂੰ ਸ੍ਰੀ ਗੁਰੂ ਹਰਿਰਾਇ ਸਾਹਿਬ ਦੇ ਗੁਰਤਾਗੱਦੀ ਦਿਹਾੜੇ ਦੀ ਵਧਾਈ ਦਿੰਦਿਆਂ ਵੱਧ ਤੋਂ ਵੱਧ ਰੁੱਖ ਬੂਟੇ ਲਗਾਉਣ ਦੀ ਅਪੀਲ ਵੀ ਕੀਤੀ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਕਮੇਟੀ ਮੈਂਬਰ ਸ. ਪਰਮਜੀਤ ਸਿੰਘ ਖਾਲਸਾ, ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਸ. ਭਗਵੰਤ ਸਿੰਘ ਸਿਆਲਕਾ, ਸਕੱਤਰ ਸ. ਪ੍ਰਤਾਪ ਸਿੰਘ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਤੇਜਿੰਦਰ ਸਿੰਘ ਪੱਡਾ, ਸ. ਗੁਰਚਰਨ ਸਿੰਘ ਕੁਹਾਲਾ, ਪ੍ਰੋ. ਸੁਖਦੇਵ ਸਿੰਘ, ਸ. ਸ਼ਾਹਬਾਜ਼ ਸਿੰਘ, ਮੈਨੇਜਰ ਸ. ਸਤਨਾਮ ਸਿੰਘ ਮਾਂਗਾਸਰਾਏ, ਸ਼੍ਰੋਮਣੀ ਕਮੇਟੀ ਦੇ ਬੁਲਾਰੇ ਸ. ਹਰਭਜਨ ਸਿੰਘ ਵਕਤਾ, ਮੈਨੇਜਰ ਸ. ਸੁਖਰਾਜ ਸਿੰਘ, ਸ. ਬਘੇਲ ਸਿੰਘ, ਸ. ਜਗਤਾਰ ਸਿੰਘ, ਸ. ਨਿਸ਼ਾਨ ਸਿੰਘ, ਸੁਪ੍ਰਿੰਟੈਂਡੈਂਟ ਸ. ਰਾਜਿੰਦਰ ਸਿੰਘ ਰੂਬੀ, ਐਸਡੀਓ ਸ. ਜਤਿੰਦਰਪਾਲ ਸਿੰਘ ਤੇ ਸ. ਸੁਖਜਿੰਦਰ ਸਿੰਘ, ਸ. ਸੁਰਜੀਤ ਸਿੰਘ ਠੀਕਰੀਵਾਲ ਆਦਿ ਮੌਜੂਦ ਸਨ।੧੯ ਮਾਰਚ

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਸੋਨੇ ਦੇ ਪੱਤਰੇ ਲਗਾਉਣ ਦਾ ਕਾਰਜ ਸ਼ੁਰੂ

## ਮੁਰੰਮਤ ਉਪਰੰਤ ਮੁੜ ਲਗਾਏ ਜਾ ਰਹੇ ਹਨ ਇਹ ਸੁਨਹਿਰੀ ਪੱਤਰੇ

ਅੰਮ੍ਰਿਤਸਰ- ਸਿੱਖ ਕੌਮ ਦੇ ਕੇਂਦਰੀ ਧਾਰਮਿਕ ਅਸਥਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਚੱਲ ਰਹੀ ਸੋਨੇ ਦੇ ਪੱਤਰਿਆਂ ਅਤੇ ਮੀਨਾਕਾਰੀ ਦੀ ਸਾਂਭ-ਸੰਭਾਲ ਦੀ ਸੇਵਾ ਤਹਿਤ ਅੱਜ ਮੁੱਖ ਦਰਬਾਰ ਦੇ ਅੰਦਰੂਨੀ ਹਿੱਸੇ ਵਿਚ ਸੋਨੇ ਦੇ ਪੱਤਰੇ ਮੁੜ ਲਗਾਏ ਗਏ। ਸ਼੍ਰੋਮਣੀ ਕਮੇਟੀ ਵੱਲੋਂ ਇਹ ਸੇਵਾ ਗੁਰੂ ਨਾਨਕ ਨਿਸ਼ਕਾਮ ਸੇਵਕ ਜਥਾ ਬਰਮਿੰਘਮ ਨੂੰ ਸੌਂਪੀ ਗਈ ਸੀ, ਜਿਨ੍ਹਾਂ ਨੇ ਲੋੜ ਅਨੁਸਾਰ ਮੁਰੰਮਤ ਦਾ ਕਾਰਜ ਕੀਤਾ ਹੈ। ਅੱਜ ਅਰਦਾਸ ਉਪਰੰਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਅੰਤ੍ਰਿੰਗ ਮੈਂਬਰ ਸ. ਪਰਮਜੀਤ ਸਿੰਘ ਖਾਲਸਾ, ਭਾਈ ਰਾਜਿੰਦਰ ਸਿੰਘ ਮਹਿਤਾ, ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਨਿਸ਼ਕਾਮ ਸੇਵਕ ਜਥੇ ਦੇ ਮੁਖੀ ਭਾਈ ਸਾਹਿਬ ਭਾਈ ਮਹਿੰਦਰ ਸਿੰਘ ਅਤੇ ਸਕੱਤਰ ਸ. ਪ੍ਰਤਾਪ ਸਿੰਘ ਸੋਨੇ ਦੇ ਪੱਤਰੇ ਲੈ ਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਪਹੁੰਚੇ ਅਤੇ ਸ਼ਰਧਾ ਨਾਲ ਪੱਤਰੇ ਲਗਾਉਣ ਦੀ ਸੇਵਾ ਆਰੰਭ ਕਰਵਾਈ।

ਇਸ ਮੌਕੇ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਦੱਸਿਆ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਲੱਗੇ ਸੁਨਹਿਰੀ ਪੱਤਰੇ ਅਤੇ ਮੀਨਾਕਾਰੀ ਨੂੰ ਸੁਰੱਖਿਅਤ ਰੱਖਣ ਲਈ ਸਮੇਂ-ਸਮੇਂ ਕਾਰਜ ਕੀਤੇ ਜਾਂਦੇ ਹਨ ਅਤੇ ਇਸੇ ਤਹਿਤ ਹੀ ਗੁਰੂ ਨਾਨਕ ਨਿਸ਼ਕਾਮ ਸੇਵਕ ਜਥੇ ਨੂੰ ਸ਼੍ਰੋਮਣੀ ਕਮੇਟੀ ਵੱਲੋਂ ਸੇਵਾ ਸੌਂਪੀ ਗਈ ਹੈ। ਉਨ੍ਹਾਂ ਕਿਹਾ ਕਿ ਨਮੀ ਦੇ ਕਾਰਨ ਸੁਨਹਿਰੀ ਪੱਤਰੇ ਪ੍ਰਭਾਵਿਤ ਹੋਏ ਹਨ, ਜਿਨ੍ਹਾਂ ਨੂੰ ਪਹਿਲਾਂ ਦੀ ਤਰ੍ਹਾਂ ਹੂਬਹੂ ਤਿਆਰ ਕਰਕੇ ਮੁੜ ਲਗਾਇਆ ਜਾ ਰਿਹਾ ਹੈ। ਇਸੇ ਤਰ੍ਹਾਂ ਮੀਨਾਕਾਰੀ ਦੀ ਸਾਂਭ-ਸੰਭਾਲ ਦਾ ਕਾਰਜ ਵੀ ਜਾਰੀ ਹੈ। ਉਨ੍ਹਾਂ ਦੱਸਿਆ ਕਿ ਸੇਵਾ ਦੌਰਾਨ ਮੀਨਾਕਾਰੀ ਅਤੇ ਸੋਨੇ ਦੀ ਪੱਤਰਿਆਂ ਦੀ ਵੀਡੀਓਗ੍ਰਾਫੀ ਕਰਕੇ ਬਰੀਕੀ ਨਾਲ ਸੇਵਾ ਕਾਰਜ ਕੀਤੇ ਗਏ ਹਨ। ਉਨ੍ਹਾਂ ਗੁਰੂ ਨਾਨਕ ਨਿਸ਼ਕਾਮ ਸੇਵਕ ਜਥੇ ਵੱਲੋਂ ਸ਼ਰਧਾ ਨਾਲ ਨਿਭਾਈਆਂ ਜਾ ਰਹੀਆਂ ਸੇਵਾਵਾਂ ਦੀ ਸ਼ਲਾਘਾ ਕੀਤੀ। ਇਸ ਦੌਰਾਨ ਸੇਵਕ ਜਥੇ ਦੇ ਮੁਖੀ ਭਾਈ ਸਾਹਿਬ ਭਾਈ ਮਹਿੰਦਰ ਸਿੰਘ ਨੇ ਕਿਹਾ ਕਿ ਉਨ੍ਹਾਂ ਨੂੰ ਗੁਰੂ ਘਰ ਦੀਆਂ ਸੇਵਾਵਾਂ ਮਿਲਣੀਆਂ ਗੁਰੂ ਸਾਹਿਬ ਦੀ ਰਹਿਮਤ ਹੈ। ਉਨ੍ਹਾਂ ਸੰਗਤਾਂ ਵੱਲੋਂ ਦਿੱਤੇ ਗਏ ਸਹਿਯੋਗ ਦਾ ਵੀ

ਧੰਨਵਾਦ ਕੀਤਾ।

ਇਸ ਮੌਕੇ ਸਿੰਘ ਸਾਹਿਬ ਗਿਆਨੀ ਰਘਬੀਰ ਸਿੰਘ, ਭਾਈ ਇੰਦਰਜੀਤ ਸਿੰਘ, ਬਾਬਾ ਸਤਨਾਮ ਸਿੰਘ ਕਿਲ੍ਹਾ ਅਨੰਦਗੜ੍ਹ ਸਾਹਿਬ, ਓਐਸਡੀ ਸ. ਸਤਬੀਰ ਸਿੰਘ ਧਾਮੀ, ਵਧੀਕ ਸਕੱਤਰ ਸ. ਬਲਵਿੰਦਰ ਸਿੰਘ ਕਹਾਲਵਾਂ, ਮੈਨੇਜਰ ਸ. ਸਤਨਾਮ ਸਿੰਘ ਮਾਂਗਾਸਰਾਏ, ਸ. ਸੁਖਰਾਜ ਸਿੰਘ, ਸ. ਬਘੇਲ ਸਿੰਘ, ਸ. ਨਿਸ਼ਾਨ ਸਿੰਘ, ਐਸਡੀਓ ਸ. ਜਤਿੰਦਰਪਾਲ ਸਿੰਘ, ਸ. ਸੁਖਜਿੰਦਰ ਸਿੰਘ, ਭਾਈ ਸੁਮਿੰਦਰ ਸਿੰਘ, ਡਾ. ਜਸਵੰਤ ਸਿੰਘ, ਭਾਈ ਰਵਿੰਦਰ ਸਿੰਘ ਆਦਿ ਮੌਜੂਦ ਸਨ।੧੯ ਮਾਰਚ

# ਬੇਕਸੂਰੇ ਸਿੱਖ ਨੌਜੁਆਨਾਂ ਦੀ ਫੜੋ ਫੜਾਈ ਬੰਦ ਕਰੇ ਪੰਜਾਬ ਸਰਕਾਰ- ਐਡਵੋਕੇਟ ਧਾਮੀ

## ਕਿਹਾ; ਸਿੱਖ ਨੌਜੁਆਨੀ ਅੰਦਰ ਚੇਤਨਾ ਦੇ ਅਮਲ ਨੂੰ ਦੋਸ਼ ਵਜੋਂ ਪੇਸ਼ ਕਰਨਾ ਸਰਕਾਰ ਦੀ ਵੱਡੀ ਭੁੱਲ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਪਿਛਲੇ ਕੁਝ ਦਿਨਾਂ ਤੋਂ ਪੰਜਾਬ ਅੰਦਰ ਪੁਲਿਸ ਵੱਲੋਂ ਸਿੱਖ ਨੌਜੁਆਨਾਂ ਨਾਲ ਕੀਤੀਆਂ ਜਾ ਰਹੀਆਂ ਵਧੀਕੀਆਂ ਦੀ ਕਰੜੀ ਨਿੰਦਾ ਕੀਤੀ ਹੈ। ਐਡਵੋਕੇਟ ਧਾਮੀ ਨੇ ਜਾਰੀ ਇਕ ਬਿਆਨ ਵਿਚ ਆਖਿਆ ਹੈ ਕਿ ਪੰਜਾਬ ਅੰਦਰ ਬੇਕਸੂਰੇ ਸਿੱਖ ਨੌਜੁਆਨਾਂ ਨੂੰ ਜਾਣਬੁਝ ਕੇ ਨਿਸ਼ਾਨਾ ਬਣਾਉਣਾ ਠੀਕ ਨਹੀਂ ਹੈ। ਬਿਨਾਂ ਕਿਸੇ ਦੋਸ਼ ਦੇ ਮਨਘੜ੍ਹਤ ਕਹਾਣੀਆਂ ਬਣਾ ਕੇ ਨੌਜੁਆਨਾਂ ਦੀ ਫੜੋ-ਫੜਾਈ ਸੂਬੇ ਦੇ ਹਿੱਤ ਵਿਚ ਨਹੀਂ। ਉਨ੍ਹਾਂ ਕਿਹਾ ਕਿ ਪੰਜਾਬ ਨੇ ਕਈ ਦੌਰ ਵੇਖੇ ਹਨ ਅਤੇ ਸੂਬੇ ਦੀ ਮੌਜੂਦਾ ਸਰਕਾਰ ਵੱਲੋਂ ਹਾਲਾਤਾਂ ਨੂੰ ਤਲਖ਼ ਕਰਨ ਵਿਚ ਇਕ ਹੋਰ ਅਧਿਆਇ ਸ਼ਾਮਲ ਕਰਨਾ ਬੇਹੱਦ ਮੰਦਭਾਗਾ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਸਾਫ਼ ਤੌਰ 'ਤੇ ਕਿਹਾ ਕਿ ਪੰਜਾਬ ਦੀ ਸਿੱਖ ਨੌਜੁਆਨੀ ਨੇ ਇਕੱਲੇ ਸੂਬੇ ਦੀ ਹੀ ਨਹੀਂ, ਸਗੋਂ ਦੇਸ਼ ਅਤੇ ਦੁਨੀਆਂ ਦੀ ਤਰੱਕੀ ਵਿਚ ਵੱਡਾ ਯੋਗਦਾਨ ਪਾਇਆ ਹੈ। ਪਰੰਤੂ ਦੁੱਖ ਦੀ ਗੱਲ ਹੈ ਕਿ ਸਮੇਂ-ਸਮੇਂ 'ਤੇ ਜਾਣਬੁਝ ਕੇ ਸਿੱਖ ਨੌਜੁਆਨਾਂ ਨੂੰ ਸ਼ੱਕ ਦੀ ਨਿਗ੍ਹਾ ਨਾਲ ਵੇਖਿਆ ਜਾਂਦਾ ਹੈ। ਪੰਜਾਬ ਦੀ ਮੌਜੂਦਾ ਸਰਕਾਰ ਵੀ ਅਜਿਹੀ ਹੀ ਗਲਤੀ ਕਰ ਰਹੀ ਹੈ।

ਉਨ੍ਹਾਂ ਕਿਹਾ ਕਿ ਜੇਕਰ ਕਿਸੇ ਦਾ ਕੋਈ ਕਸੂਰ ਸਾਹਮਣੇ ਆਉਂਦਾ ਹੈ ਤਾਂ ਉਸ ਵਿਰੁੱਧ ਕਾਨੂੰਨੀ ਤੌਰ 'ਤੇ ਹੀ ਕਾਰਵਾਈ ਕੀਤੀ ਜਾ ਸਕਦੀ ਹੈ। ਕਿਸੇ ਵੀ ਵਰਤਾਰੇ ਦੀ ਆੜ ਹੇਠ ਸਰਕਾਰ ਨੂੰ ਸੂਬੇ ਅੰਦਰ ਡਰ ਦਾ ਮਾਹੌਲ ਬਿਲਕੁਲ ਨਹੀਂ ਬਣਾਉਣਾ ਚਾਹੀਦਾ। ਉਨ੍ਹਾਂ ਆਖਿਆ ਕਿ ਸਿੱਖ ਨੌਜੁਆਨੀ ਅੰਦਰ ਚੇਤਨਾ ਦੇ ਅਮਲ ਨੂੰ ਦੋਸ਼ ਵਜੋਂ ਪੇਸ਼ ਕਰਨਾ ਸਰਕਾਰ ਦੀ ਵੱਡੀ ਭੁੱਲ ਹੀ ਮੰਨੀ ਜਾਵੇਗੀ। ਐਡਵੋਕੇਟ ਧਾਮੀ ਨੇ ਪੰਜਾਬ ਸਰਕਾਰ ਨੂੰ ਅਜਿਹੀਆਂ ਕਾਰਵਾਈਆਂ ਬੰਦ ਕਰਨ ਦੀ ਨਸੀਹਤ ਦਿੰਦਿਆਂ ਕਿਹਾ ਕਿ ਜੇਕਰ ਸਰਕਾਰ ਸੁਹਿਰਦ ਅਤੇ ਸੰਜੀਦਾ ਹੈ ਤਾਂ ਪੰਜਾਬ ਦੇ ਨੌਜੁਆਨਾਂ ਨੂੰ ਰੁਜ਼ਗਾਰ ਦੇ ਮੌਕੇ ਮੁਹੱਈਆ ਕਰੇ। ਉਨ੍ਹਾਂ ਇਹ ਵੀ ਕਿਹਾ ਕਿ ਕੇਵਲ ਰਾਜਸੀ ਲਾਭ ਲਈ ਸਰਕਾਰ ਦੀ ਮਸ਼ੀਨਰੀ ਦੀ ਦੁਰਵਰਤੋਂ ਜਾਇਜ਼ ਨਹੀਂ ਹੈ।੨੦ ਮਾਰਚ

# ਸ਼੍ਰੋਮਣੀ ਕਮੇਟੀ ਨੇ ਸਿਕਲੀਗਰ ਸਿੱਖ ਬੱਚਿਆਂ ਦੀਆਂ ਫੀਸਾਂ ਲਈ ਦਿੱਤੇ 17 ਲੱਖ 58 ਹਜ਼ਾਰ ਰੁਪਏ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਿਕਲੀਗਰ ਸਿੱਖ ਬੱਚਿਆਂ ਦੀਆਂ ਸਕੂਲ

ਫੀਸਾਂ ਲਈ ੧੭ ਲੱਖ ੫੮ ਹਜ਼ਾਰ ਰੁਪਏ ਦੀ ਰਾਸ਼ੀ ਜਾਰੀ ਕੀਤੀ ਗਈ ਹੈ। ਇਹ ਸਹਾਇਤਾ ਰਾਸ਼ੀ ਸ਼੍ਰੋਮਣੀ ਕਮੇਟੀ ਦੇ ਅਹੁਦੇਦਾਰਾਂ ਨੇ ਛੱਤੀਸਗੜ੍ਹ ਅਤੇ ਆਂਧਰਾ ਪ੍ਰਦੇਸ਼ ਦੇ ਵੱਖ-ਵੱਖ ਥਾਵਾਂ 'ਤੇ ਪੜ੍ਹਦੇ ਸਿਕਲੀਗਰ ਬੱਚਿਆਂ ਦੀਆਂ ਫੀਸਾਂ ਦੇ ਰੂਪ ਵਿਚ ਸਕੂਲਾਂ ਨੂੰ ਸੌਂਪੀ। ਜ਼ਿਕਰਯੋਗ ਹੈ ਕਿ ਸ਼੍ਰੋਮਣੀ ਕਮੇਟੀ ਵੱਲੋਂ ਸਿਕਲੀਗਰ ਸਿੱਖ ਬੱਚਿਆਂ ਨੂੰ ਸਵੈ-ਨਿਰਭਰ ਬਣਾਉਣ ਲਈ ਹਰ ਸਾਲ ਬੱਚਿਆਂ ਦੀਆਂ ਸਕੂਲ ਫੀਸਾਂ ਭਰਨ ਦਾ ਫੈਸਲਾ ਕੀਤਾ ਹੋਇਆ ਹੈ। ਇਸੇ ਤਹਿਤ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੇ ਨਿਰਦੇਸ਼ਾਂ 'ਤੇ ਵਿਦਿਅਕ ਸਾਲ ੨੦੨੨-੨੩ ਦੀਆਂ ਫੀਸਾਂ ਭੇਜੀਆਂ ਗਈਆਂ ਹਨ।

ਸ਼੍ਰੋਮਣੀ ਕਮੇਟੀ ਵੱਲੋਂ ਛੱਤੀਸਗੜ੍ਹ ਅਤੇ ਆਂਧਰਾ ਪ੍ਰਦੇਸ਼ ਭੇਜੇ ਵਫ਼ਦ ਵਿਚ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਸ. ਸੁਖਵਰਸ਼ ਸਿੰਘ ਪੰਨੂ, ਸ਼੍ਰੋਮਣੀ ਕਮੇਟੀ ਮੈਂਬਰ ਸ. ਭੁਪਿੰਦਰ ਸਿੰਘ ਭਲਵਾਨ, ਸਿੱਖ ਮਿਸ਼ਨ ਰਾਏਪੁਰ ਦੇ ਇੰਚਾਰਜ ਸ. ਗੁਰਮੀਤ ਸਿੰਘ, ਵਿਸ਼ਾਖਾਪਟਨਮ ਤੋਂ ਸ. ਦਿਲਸ਼ਾਹ ਸਿੰਘ ਅਨੰਦ ਅਤੇ ਗੁਰਦੁਆਰਾ ਇੰਸਪੈਕਟਰ ਸ. ਮੋਹਨਦੀਪ ਸਿੰਘ ਸ਼ਾਮਲ ਸਨ। ਜਾਣਕਾਰੀ ਦਿੰਦਿਆਂ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਸ. ਸੁਖਵਰਸ਼ ਸਿੰਘ ਪੰਨੂ ਨੇ ਦੱਸਿਆ ਕਿ ਸ਼੍ਰੋਮਣੀ ਕਮੇਟੀ ਰਾਏਪੁਰ, ਛੱਤੀਸਗੜ੍ਹ ਅਤੇ ਆਂਧਰਾ ਪ੍ਰਦੇਸ਼ ਦੇ ਵਿਸ਼ਾਖਾਪਟਨਮ, ਕਾਕੀਨਾੜਾ ਤੇ ਰਾਜਮੁੰਦਰੀ ਵਿਖੇ ਵੱਖ-ਵੱਖ ਸਕੂਲਾਂ ਵਿਚ ਜਾ ਕੇ ਸਿੱਧੇ ਤੌਰ 'ਤੇ ਸਕੂਲਾਂ ਨੂੰ ਫੀਸਾਂ ਸੌਂਪੀਆਂ ਗਈਆਂ ਹਨ। ਉਨ੍ਹਾਂ ਦੱਸਿਆ ਕਿ ਬੀਤੇ 'ਚ ਸ਼੍ਰੋਮਣੀ ਕਮੇਟੀ ਵੱਲੋਂ ਕੀਤੇ ਗਏ ਫੈਸਲੇ ਅਨੁਸਾਰ ਸਾਲ ਭਰ ਦੀਆਂ ਫੀਸਾਂ ਇਕੋ ਸਮੇਂ ਖੁਦ ਜਾ ਕੇ ਜਮ੍ਹਾਂ ਕਰਵਾਈਆਂ ਜਾਂਦੀਆਂ ਹਨ, ਤਾਂ ਜੋ ਇਸ ਦੀ ਸੁਜੋਗ ਵਰਤੋਂ ਯਕੀਨੀ ਬਣੀ ਰਹੇ। ਸ. ਪੰਨੂ ਅਨੁਸਾਰ ਇਹ ਫੀਸਾਂ ਦੇਣ ਦਾ ਮੰਤਵ ਸਿਕਲੀਗਰ ਸਿੱਖ ਬੱਚਿਆਂ ਨੂੰ ਸਵੈ-ਨਿਰਭਰ ਬਣਾਉਣ ਲਈ ਸਿਖਿਅਤ ਕਰਨਾ ਹੈ, ਤਾਂ ਜੋ ਭਵਿੱਖ ਵਿਚ ਉਨ੍ਹਾਂ ਦਾ ਨਿਰਭਾ ਠੀਕ ਢੰਗ ਨਾਲ ਹੋ ਸਕੇ। ਇਸੇ ਤਹਿਤ ਹੀ ਵਿਦਿਅਕ ਖਰਚਾ ਕਰਨ ਦਾ ਫੈਸਲਾ ਕੀਤਾ ਹੋਇਆ ਹੈ।੨੦ ਮਾਰਚ

# ਗੁਰਦੁਆਰਾ ਸ਼ਹੀਦ ਗੰਜ ਬਾਬਾ ਦੀਪ ਸਿੰਘ ਜੀ ਵਿਖੇ ਵਾਹਨ ਪਾਰਕਿੰਗ ਦਾ ਲੈਂਟਰ ਪਾਇਆ

ਅੰਮ੍ਰਿਤਸਰ- ਗੁਰਦੁਆਰਾ ਸ਼ਹੀਦ ਗੰਜ ਬਾਬਾ ਦੀਪ ਸਿੰਘ ਜੀ ਵਿਖੇ ਚੱਲ ਰਹੀ ਕਾਰ ਸੇਵਾ ਤਹਿਤ ਜ਼ਮੀਨਦੋਜ਼ ਵਾਹਨ ਪਾਰਕਿੰਗ ਦਾ ਲੈਂਟਰ ਪਾਉਣ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਬਾਬਾ ਕਸ਼ਮੀਰ ਸਿੰਘ ਕਾਰਸੇਵਾ ਭੂਰੀਵਾਲਿਆਂ ਸਮੇਤ ਵੱਡੀ ਗਿਣਤੀ ਵਿਚ ਪ੍ਰਮੁੱਖ ਸ਼ਖ਼ਸੀਅਤਾਂ ਨੇ ਸ਼ਿਰਕਤ ਕੀਤੀ। ਗੁਰਦੁਆਰਾ ਸ਼ਹੀਦ ਗੰਜ ਬਾਬਾ ਦੀਪ ਸਿੰਘ ਵਿਖੇ ਸੰਗਤ ਦੀ ਸਹੂਲਤ ਲਈ ਵੱਖ-ਵੱਖ ਨਿਰਮਾਣ ਕਾਰਜ ਜਾਰੀ ਹਨ, ਜੋ ਕਾਰਸੇਵਾ ਭੂਰੀਵਾਲਿਆਂ ਵੱਲੋਂ ਕਰਵਾਏ ਜਾ ਰਹੇ ਹਨ। ਬੀਤੇ ਕੱਲ੍ਹ ਵਾਹਨ ਪਾਰਕਿੰਗ ਦੇ ਇਕ ਹਿੱਸੇ ਦੇ ਲੈਂਟਰ ਦੀ ਸੇਵਾ ਮੁਕੰਮਲ ਕੀਤੀ ਗਈ। ਇਸ ਦੌਰਾਨ ਪੁੱਜੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਗੁਰਦੁਆਰਾ ਸ਼ਹੀਦ ਗੰਜ ਬਾਬਾ ਦੀਪ ਸਿੰਘ ਜੀ ਵਿਖੇ ਸੰਗਤਾਂ ਦੀ ਅਥਾਹ ਸ਼ਰਧਾ ਹੈ ਅਤੇ ਇਥੇ ਵੱਡੀ ਗਿਣਤੀ ਵਿਚ ਸੰਗਤ ਦੀ ਆਮਦ ਬਣੀ ਰਹਿੰਦੀ ਹੈ। ਉਨ੍ਹਾਂ ਕਿਹਾ ਕਿ ਸੰਗਤ ਦੀ ਸਹੂਲਤ ਲਈ ਵੱਖ-ਵੱਖ ਕਾਰ ਸੇਵਾਵਾਂ ਤਹਿਤ ਗੁਰਦੁਆਰਾ ਸਮੂਹ ਦਾ ਵਿਸਥਾਰ ਕਰਨ, ਲੰਗਰ ਘਰ ਅਤੇ ਵਾਹਰ ਪਾਰਕਿੰਗ ਤਿਆਰ ਕਰਨ ਦੇ ਕਾਰਜ ਜਾਰੀ ਹਨ। ਇਨ੍ਹਾਂ ਕਾਰਜਾਂ ਦੀ ਸੇਵਾ ਕਾਰਸੇਵਾ ਬਾਬਾ ਕਸ਼ਮੀਰ ਸਿੰਘ ਭੂਰੀ ਵਾਲਿਆਂ ਨੂੰ ਸੌਂਪੀ ਗਈ ਹੈ। ਉਨ੍ਹਾਂ ਦੱਸਿਆ ਕਿ ਵਾਹਨ ਪਾਰਕਿੰਗ ਦੀ ਸਮੱਸਿਆ ਸਭ ਤੋਂ ਵੱਡੀ ਸਮੱਸਿਆ ਹੈ ਅਤੇ ਇਸ ਦੇ ਹੱਲ ਨੂੰ ਪਹਿਲ ਦੇ ਅਧਾਰ 'ਤੇ ਲਿਆ ਜਾ ਰਿਹਾ ਹੈ। ਉਨ੍ਹਾਂ ਕਿਹਾ ਕਿ ਇਥੋਂ ਹੀ ਸੰਗਤਾਂ ਆਪਣੇ ਸਾਧਨ ਲਗਾ ਕੇ ਸ੍ਰੀ ਦਰਬਾਰ ਸਾਹਿਬ ਵਿਖੇ ਨਤਮਸਤਕ ਹੋਣ ਲਈ ਵੀ ਜਾਂਦੀਆਂ ਹਨ। ਉਨ੍ਹਾਂ

ਕਾਰਸੇਵਾ ਭੂਰੀਵਾਲਿਆਂ ਵੱਲੋਂ ਨਿਭਾਈਆਂ ਜਾ ਰਹੀਆਂ ਸੇਵਾਵਾਂ ਦੀ ਸ਼ਲਾਘਾ ਵੀ ਕੀਤੀ। ਇਸ ਮੌਕੇ ਬਾਬਾ ਕਸ਼ਮੀਰ ਸਿੰਘ ਭੂਰੀਵਾਲਿਆਂ ਨੇ ਕਿਹਾ ਕਿ ਗੁਰੂ ਘਰ ਦੀਆਂ ਸੇਵਾਵਾਂ ਵੱਡੇ ਭਾਗਾਂ ਨਾਲ ਮਿਲਦੀਆਂ ਹਨ ਅਤੇ ਸੰਗਤ ਨੂੰ ਅਪੀਲ ਹੈ ਕਿ ਉਹ ਇਨ੍ਹਾਂ ਸੇਵਾਵਾਂ ਵਿਚ ਵੱਧ ਤੋਂ ਵੱਧ ਹਿੱਸਾ ਪਾਉਣ। ਇਸ ਤੋਂ ਪਹਿਲਾਂ ਗੁਰਦੁਆਰਾ ਸ਼ਹੀਦ ਗੰਜ ਬਾਬਾ ਦੀਪ ਸਿੰਘ ਜੀ ਦੇ ਗ੍ਰੰਥੀ ਭਾਈ ਬਲਵਿੰਦਰ ਸਿੰਘ ਨੇ ਅਰਦਾਸ ਕੀਤੀ।

ਇਸ ਮੌਕੇ ਬਾਬਾ ਸੁਖਵਿੰਦਰ ਸਿੰਘ ਭੂਰੀਵਾਲੇ, ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਮੈਂਬਰ ਸ. ਬਾਵਾ ਸਿੰਘ ਗੁਮਾਨਪੁਰਾ, ਭਾਈ ਰਾਜਿੰਦਰ ਸਿੰਘ ਮਹਿਤਾ, ਸ. ਹਰਜਾਪ ਸਿੰਘ ਸੁਲਤਾਨਵਿੰਡ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ, ਸ੍ਰੀ ਦਰਬਾਰ ਸਹਿਬ ਦੇ ਮੇਨੈਜਰ ਸ. ਸਤਨਾਮ ਸਿੰਘ ਮਾਂਗਾਸਰਾਏ, ਓਐਸਡੀ ਸ. ਸਤਬੀਰ ਸਿੰਘ ਧਾਮੀ, ਨਿਰਮਲ ਪੰਚਾਇਤੀ ਅਖਾੜਾ ਤੋਂ ਮਹੰਤ ਰੇਸ਼ਮ ਸਿੰਘ, ਮਹੰਤ ਜਗਤਾਰ ਸਿੰਘ, ਬਾਬਾ ਹਾਕਮ ਸਿੰਘ ਗੰਡਾ ਸਿੰਘ ਵਾਲਾ, ਬਾਬਾ ਚਮਕੌਰ ਸਿੰਘ ਲੋਹਗੜ, ਸ. ਮਨਜੀਤ ਸਿੰਘ ਛੀਨਾ ਐਡਵੋਕੇਟ, ਸ਼੍ਰੋਮਣੀ ਕਮੇਟੀ ਦੇ ਸਾਬਕਾ ਮੀਤ ਸਕੱਤਰ ਸ. ਰਾਮ ਸਿੰਘ ਭਿੰਡਰ, ਗੁਰਦਵਾਰਾ ਸ਼ਹੀਦਾਂ ਸਾਹਿਬ ਦੇ ਮੈਨੇਜਰ ਸ. ਹਰਪ੍ਰੀਤ ਸਿੰਘ, ਮੀਤ ਮੈਨੇਜਰ ਸ. ਜਸਬੀਰ ਸਿੰਘ, ਇੰਚਾਰਜ ਤਰਵਿੰਦਰ ਸਿੰਘ, ਸ. ਬਲਦੇਵ ਸਿੰਘ ਧੁੰਨ, ਇੰਜ. ਇੰਦਰਬੀਰ ਸਿੰਘ ਵਾਲੀਆ, ਸ. ਸ਼ਮਸ਼ੇਰ ਸਿੰਘ ਜੇ.ਈ., ਬਾਬਾ ਗੁਰਨਾਮ ਸਿੰਘ, ਸ. ਸੁਖਬੀਰ ਸਿੰਘ ਮਾਹਲ, ਸ. ਗੁਰਜੀਤ ਸਿੰਘ ਰੰਧਾਵਾ, ਸ. ਅਮਰਜੀਤ ਸਿੰਘ, ਸ. ਰਵੀਸ਼ੇਰ ਸਿੰਘ ਖਾਲਸਾ, ਸ. ਕੁਲਦੀਪ ਸਿੰਘ ਪੰਡੋਰੀ, ਸ. ਮਾਲਿਕ ਸਿੰਘ, ਸ. ਅਮਰਜੀਤ ਸਿੰਘ, ਸ. ਸਤਿੰਦਰਪਾਲ ਸਿੰਘ, ਸ. ਜਗਜੀਤ ਸਿੰਘ ਖਾਲਸਾ, ਮਾਸਟਰ ਪਰਦੀਪ ਸਿੰਘ, ਬਾਬਾ ਲੱਡੂ ਸਿੰਘ, ਬਾਬਾ ਕਰਨ ਸਿੰਘ, ਬਾਬਾ ਜਗਜੀਤ ਸਿੰਘ, ਬਾਬਾ ਸਤਨਾਮ ਸਿੰਘ, ਬਾਬਾ ਰਤਨ ਸਿੰਘ, ਬਾਬਾ ਜਸਬੀਰ ਸਿੰਘ, ਬਾਬਾ ਨਿਰਮਲ ਸਿੰਘ, ਬਾਬਾ ਪ੍ਰਤਾਪ ਸਿੰਘ ਤਲਵੰਡੀ ਸਾਬੋ, ਬਾਬਾ ਫਤਿਹ ਸਿੰਘ, ਬਾਬਾ ਲੱਕੀ ਸਿੰਘ, ਬਾਬਾ ਮਨੋਹਰ ਸਿੰਘ, ਬਾਬਾ ਬੂਟਾ ਸਿੰਘ, ਬਾਬਾ ਸੁੰਦਰ ਸਿੰਘ, ਬਾਬਾ ਲਸ਼ਕਰ ਸਿੰਘ, ਬਾਬਾ ਜਗੀਰ ਸਿੰਘ ਸਮੇਤ ਸੰਗਤਾਂ ਹਾਜ਼ਰ ਸਨ।੨੦ ਮਾਰਚ

# ਪੰਜਾਬ 'ਚ ਧਰਤੀ ਹੇਠਲੇ ਪਾਣੀ ਦੀ ਹਾਲਤ ਸੁਧਾਰਨ ਲਈ ਬਿਨਾਂ ਦੇਰੀ ਅਪਣਾਈ ਜਾਵੇ ਠੋਸ ਨੀਤੀ- ਐਡਵੋਕੇਟ ਧਾਮੀ

## ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਗੁਰੂ ਨਾਨਕ ਨਿਸ਼ਕਾਮ ਸੇਵਕ ਜਥਾ ਯੂਕੇ ਵੱਲੋਂ ਆਯੋਜਿਤ ਸੰਮੇਲਨ 'ਚ ਕੀਤੀ ਸ਼ਿਰਕਤ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਗੁਰੂ ਨਾਨਕ ਨਿਸ਼ਕਾਮ ਸੇਵਕ ਜਥਾ ਬਰਮਿੰਘਮ ਯੂਕੇ ਵੱਲੋਂ ਨਿਸ਼ਕਾਮ ਅੰਤਰਰਾਸ਼ਟਰੀ ਕੇਂਦਰ ਅੰਮ੍ਰਿਤਸਰ ਵਿਖੇ ਕਰਵਾਏ ਜਾ ਰਹੇ ਤਿੰਨ ਦਿਨਾਂ 'ਲਿਵਿੰਗ ਵਾਟਰ ਫਾਰ ਆਲ' ਸੰਮੇਲਨ ਦੇ ਅੱਜ ਦੂਸਰੇ ਦਿਨ ਸ਼ਿਰਕਤ ਕੀਤੀ। ਇਹ ਸੰਮੇਲਨ ਸੰਯੁਕਤ ਰਾਸ਼ਟਰ ਵੱਲੋਂ ਇਸ ਸਾਲ ੨੦੨੩ 'ਚ ਮਨਾਏ ਜਾ ਰਹੇ ਆਲਮੀ ਜਲ ਦਿਵਸ ਦੇ ਅੰਤਰਗਤ ਸਮਾਗਮਾਂ ਤਹਿਤ ਅਯੋਜਿਤ ਕੀਤਾ ਗਿਆ ਹੈ।

ਸੰਮੇਲਨ ਦੌਰਾਨ 'ਧਰਤੀ ਹੇਠਲੇ ਪਾਣੀ ਦੇ ਭੰਡਾਰਨ, ਨਿਘਾਰ ਅਤੇ ਸਥਿਰਤਾ-ਪੰਜਾਬ ਹਾਲਤ 'ਤੇ ਅਧਿਐਨ' ਵਿਸ਼ੇ ਉੱਤੇ ਹਾਜ਼ਰ ਸ਼ਖ਼ਸੀਅਤਾਂ ਨੂੰ ਸੰਬੋਧਨ ਕਰਦਿਆਂ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਧਾਮੀ ਨੇ ਕਿਹਾ ਕਿ ਪਾਣੀ 'ਤੇ ਚਿੰਤਨ ਮੰਥਨ ਕਰਨਾ ਇਕ ਸੁਹਿਰਦ ਪਹੁੰਚ ਹੈ। ਉਨ੍ਹਾਂ ਕਿਹਾ ਕਿ ਪੰਜਾਬ ਦੇ ਪ੍ਰਸੰਗ ਵਿਚ ਧਰਤੀ ਹੇਠਲੇ ਪਾਣੀ ਦੀ ਸਥਿਤੀ ਸੰਕਟ ਵੱਲ ਵੱਧ ਰਹੀ ਹੈ। ਪੰਜਾਬ ਵਿੱਚ

ਇਸ ਅਹਿਮ ਅਤੇ ਅਤਿ ਸੰਵੇਦਨਸ਼ੀਲ ਵਿਸ਼ੇ 'ਤੇ ਬਿਨਾਂ ਕਿਸੇ ਦੇਰੀ ਵਿਚਾਰ ਚਰਚਾ ਕਰਨੀ ਅਤੇ ਸੁਧਾਰ ਲਈ ਲੋੜੀਦੀਆਂ ਠੋਸ ਨੀਤੀਆਂ ਅਪਣਾਉਣੀਆਂ ਬੇਹੱਦ ਜ਼ਰੂਰੀ ਹਨ।

ਐਡਵੋਕੇਟ ਧਾਮੀ ਨੇ ਗੁਰੂ ਨਾਨਕ ਨਿਸ਼ਕਾਮ ਸੇਵਕ ਜਥੇ ਦੇ ਮੁਖੀ ਭਾਈ ਸਾਹਿਬ ਭਾਈ ਮਹਿੰਦਰ ਸਿੰਘ ਯੂਕੇ ਵੱਲੋਂ ਕਰਵਾਏ ਗਏ ਸੰਮੇਲਨ ਦੀ ਸ਼ਲਾਘਾ ਕਰਦਿਆਂ ਕਿਹਾ ਕਿ ਇਸ ਸੰਮੇਲਨ ਰਾਹੀਂ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਦੀਵੀ ਸੰਦੇਸ਼ ਨੂੰ ਵਿਚਾਰ ਦਾ ਹਿੱਸਾ ਬਣਾਉਣਾ ਸਾਰਥਿਕ ਅਮਲ ਹੈ। ਉਨ੍ਹਾਂ ਕਿਹਾ ਕਿ ਸਿੱਖ ਗੁਰੂ ਸਾਹਿਬਾਨ ਦੀ ਪਾਵਨ ਗੁਰਬਾਣੀ ਸਾਨੂੰ ਕੁਦਰਤੀ ਸਰੋਤਾਂ ਨੂੰ ਸੰਭਾਲਣ ਦੀ ਸਿੱਖਿਆ ਦਿੰਦੀ ਹੈ, ਇਸ ਲਈ ਸਾਡੀ ਪਹਿਲ ਕੁਦਰਤੀ ਸੋਮਿਆਂ ਦੀ ਸੰਭਾਲ ਕਰਨਾ ਹੋਣੀ ਚਾਹੀਦੀ ਹੈ। ਐਡਵੋਕੇਟ ਹਰਜਿੰਦਰ ਸਿੰਘ ਨੇ ਕਿਹਾ ਕਿ ਗੁਰੂ ਨਾਨਕ ਨਿਸ਼ਕਾਮ ਸੇਵਕ ਜਥੇ ਵੱਲੋਂ ਪੰਜਾਬ ਅਤੇ ਵਿਸ਼ਵ ਪੱਧਰ 'ਤੇ ਜਲ ਜਾਗਰੂਕਤਾ 'ਤੇ ਸਾਂਝੇ ਰੂਪ ਵਿੱਚ ਕੰਮ ਕਰਨ ਲਈ ਇਸ ਸੰਮੇਲਨ ਰਾਹੀਂ ਵੱਖ-ਵੱਖ ਧਾਰਮਿਕ ਆਗੂਆਂ ਅਤੇ ਪੇਸ਼ੇਵਰ ਮਾਹਿਰਾਂ ਨੂੰ ਇਕੱਠਾ ਕਰਨ ਦਾ ਕਾਰਜ ਕਰਨਾ ਸ਼ਲਾਘਾਯੋਗ ਹੈ।

ਸੰਮੇਲਨ ਵਿੱਚ ਸੰਬੋਧਨ ਕਰਦਿਆਂ ਭਾਈ ਸਾਹਿਬ ਭਾਈ ਮਹਿੰਦਰ ਸਿੰਘ ਯੂਕੇ ਨੇ ਕਿਹਾ ਕਿ ਦਇਆ, ਜ਼ੁੰਮੇਵਾਰੀ, ਸੰਤੁਸ਼ਟੀ, ਨਿਮਰਤਾ, ਆਸ਼ਾਵਾਦ ਅਤੇ ਪਿਆਰ ਦੀ ਭਰਪੂਰਤਾ ਵਰਗੇ ਗੁਣਾਂ ਅਤੇ ਕਦਰਾਂ-ਕੀਮਤਾਂ ਵਾਲੇ ਚੰਗੇ ਮਨੁੱਖਾਂ ਨੂੰ ਉਤਸ਼ਾਹਿਤ ਕਰਨ ਦੀ ਲੋੜ ਹੈ। ਤਬਦੀਲੀ ਨੂੰ ਤੇਜ਼ ਕਰਨ ਅਤੇ ਹਾਲਤ ਵਿੱਚ ਅੰਤਰ ਲਿਆਉਣ ਲਈ ਸਾਨੂੰ ਵਿਗਿਆਨਕ ਗਿਆਨ ਅਤੇ ਧਾਰਮਿਕ ਬੁੱਧੀ ਦੋਵਾਂ ਦੀ ਲੋੜ ਹੈ। ਕੁਦਰਤੀ ਸੋਮੇ ਤੇ ਖਾਸਕਰ ਪਾਣੀ ਮਨੁੱਖ ਲਈ ਅਹਿਮ ਹਨ, ਜਿਨ੍ਹਾਂ ਲਈ ਸਾਰਥਕ ਸੋਚ ਤੇ ਚਿੰਤਨ ਲਾਜਮੀ ਹੈ।

ਇਸ ਸੰਮੇਲਨ ਦੌਰਾਨ ਦਲਾਈ ਲਾਮਾ ਨੇ ਰਿਮੋਟ ਸੰਦੇਸ਼ ਰਾਹੀਂ ਸੰਬੋਧਨ ਕੀਤਾ। ਇਸ ਤੋਂ ਇਲਾਵਾ ਲਿਵਿੰਗ ਪੀਸ ਪ੍ਰੋਜੈਕਟਸ ਤੋਂ ਬ੍ਰਿਗੇਟ ਵਾਨ ਬੈਰੇਨ, ਸਵਾਮੀ ਅਵੇਸ਼ਾਨੰਦ ਗਿਰੀ, ਸਵਾਮੀ ਚਿਦਾਨੰਦ ਸਰਸਵਤੀ, ਜੋਨਾਥਨ ਗ੍ਰੈਨੋਫ, ਆਈਆਈਟੀ ਰੁੜਕੀ ਦੇ ਪ੍ਰੋਫੈਸਰ ਡਾ. ਸ਼ਰਦ ਜੈਨ ਅਤੇ ਡਾ. ਭੁਪਿੰਦਰ ਸਿੰਘ ਅਤੇ ਹੋਰ ਮਾਹਰਾਂ ਨੇ ਵੀ ਸੰਬੋਧਨ ਕੀਤਾ। ਇਸ ਮੌਕੇ ਭਾਈ ਇੰਦਰਜੀਤ ਸਿੰਘ ਬਿੱਟੂ ਸਹ ਆਯੋਜਕ, ਭਾਈ ਅਮਰੀਕ ਸਿੰਘ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਸਤਨਾਮ ਸਿੰਘ ਮਾਂਗਾਸਰਾਏ, ਮੀਤ ਸਕੱਤਰ ਸ. ਸ਼ਾਹਬਾਜ਼ ਸਿੰਘ ਆਦਿ ਹਾਜ਼ਰ ਸਨ।੨੧ ਮਾਰਚ

# ਸ਼੍ਰੋਮਣੀ ਕਮੇਟੀ ਦੇ ਸੇਵਾ-ਮੁਕਤ ਹੋ ਚੁੱਕੇ ਅਧਿਕਾਰੀ ਤੇ ਕਰਮਚਾਰੀ ਭਲਾਈ ਫੰਡ ਸਕੀਮ ਤਹਿਤ ਸਨਮਾਨਿਤ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੋਂ ਸੇਵਾਮੁਕਤ ਹੋ ਚੁੱਕੇ ਅਧਿਕਾਰੀ ਤੇ ਕਰਮਚਾਰੀਆਂ ਨੂੰ ਮੁਲਾਜ਼ਮ ਭਲਾਈ ਫੰਡ ਸਕੀਮ ਤਹਿਤ ਅੱਜ ਸਨਮਾਨਿਤ ਕੀਤਾ ਗਿਆ। ਇਨ੍ਹਾਂ ਸਾਬਕਾ ਮੁਲਾਜ਼ਮਾਂ ਵਿਚ ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਸੁਲੱਖਣ ਸਿੰਘ ਭੰਗਾਲੀ, ਮੀਤ ਸਕੱਤਰ ਸ. ਹਰਜਿੰਦਰ ਸਿੰਘ ਕੈਰੋਂਵਾਲ, ਸ. ਲਖਬੀਰ ਸਿੰਘ, ਸ. ਨਿਰਵੈਲ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਚੀਫ ਅਕਾਊਂਟੈਂਟ ਸ. ਪਰਉਪਕਾਰ ਸਿੰਘ, ਸਹਾਇਕ ਚੀਫ ਗੁਰਦੁਆਰਾ ਇੰਸਪੈਕਟਰ ਸ. ਅਮਰਜੀਤ ਸਿੰਘ, ਰੀਕਾਰਡ ਕੀਪਰ ਸ. ਸਤਨਾਮ ਸਿੰਘ ਕਿਆਮਪੁਰ ਤੇ ਸੇਵਾਦਾਰ ਭਾਈ ਮੋਹਨ ਸਿੰਘ ਸ਼ਾਮਲ ਸਨ। ਸ਼੍ਰੋਮਣੀ ਕਮੇਟੀ ਦਫ਼ਤਰ ਵਿਖੇ ਕੀਤੇ ਗਏ ਸਮਾਗਮ ਦੌਰਾਨ ਇਨ੍ਹਾਂ ਮੁਲਾਜ਼ਮਾਂ ਨੂੰ ਸਿਰੋਪਾਓ, ਸ੍ਰੀ ਸਾਹਿਬ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਤਸਵੀਰ ਤੇ ਮੁਲਾਜ਼ਮ ਭਲਾਈ ਸਕੀਮ ਤਹਿਤ ੩੧-੩੧ ਹਜ਼ਾਰ ਰੁਪਏ ਦੇ ਕੇ ਸਨਮਾਨਿਤ ਕੀਤਾ। ਇਸ ਮੌਕੇ ਸੰਬੋਧਨ ਕਰਦਿਆਂ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ ਨੇ

ਕਿਹਾ ਕਿ ਸਿੱਖ ਪੰਥ ਦੀ ਮਹਾਨ ਸੰਸਥਾ ਸ਼੍ਰੋਮਣੀ ਕਮੇਟੀ ਦੀਆਂ ਸੇਵਾਵਾਂ ਵਿਚ ਕਰਮਚਾਰੀਆਂ ਦਾ ਵੱਡਾ ਯੋਗਦਾਨ ਹੁੰਦਾ ਹੈ। ਉਨ੍ਹਾਂ ਕਿਹਾ ਕਿ ਨਵੇਂ ਮੁਲਾਜ਼ਮਾਂ ਨੂੰ ਸੇਵਾ ਮੁਕਤ ਹੋਏ ਅਧਿਕਾਰੀਆਂ ਦੇ ਤਜ਼ਰਬੇ ਤੋਂ ਸੇਧ ਲੈਣੀ ਚਾਹੀਦੀ ਹੈ। ਇਸੇ ਦੌਰਾਨ ਧਰਮ ਪ੍ਰਚਾਰ ਕਮੇਟੀ ਦੇ ਵਧੀਕ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ ਨੇ ਵੀ ਸੰਬੋਧਨ ਕੀਤਾ। ਸਟੇਜ ਦੀ ਸੇਵਾ ਸ. ਮੁਖਤਾਰ ਸਿੰਘ ਕੁਹਾੜਕਾ ਖਜ਼ਾਨਚੀ ਨੇ ਨਿਭਾਈ।

ਇਸ ਮੌਕੇ ਸ਼੍ਰੋਮਣੀ ਕਮੇਟੀ ਪ੍ਰਧਾਨ ਦੇ ਓਐਸਡੀ ਸ. ਸਤਬੀਰ ਸਿੰਘ ਧਾਮੀ, ਵਧੀਕ ਸਕੱਤਰ ਸ. ਹਰਜੀਤ ਸਿੰਘ ਲਾਲੂਘੁੰਮਣ, ਸ. ਸਿਮਰਜੀਤ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਸਤਨਾਮ ਸਿੰਘ ਮਾਂਗਾਸਰਾਏ, ਮੀਤ ਸਕੱਤਰ ਸ. ਗੁਰਚਰਨ ਸਿੰਘ ਕੁਹਾਲਾ, ਚੀਫ ਅਕਾਊਂਟੈਂਟ ਸ. ਮਿਲਖਾ ਸਿੰਘ, ਸੁਪਰਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਐਕਸੀਅਨ ਸ. ਜਤਿੰਦਰਪਾਲ ਸਿੰਘ, ਇੰਚਾਰਜ ਸ. ਬਲਵਿੰਦਰ ਸਿੰਘ ਖੈਰਾਬਾਦ, ਸ. ਮੇਜਰ ਸਿੰਘ, ਸ. ਗੁਲਜ਼ਾਰ ਸਿੰਘ, ਸ. ਪਲਵਿੰਦਰ ਸਿੰਘ, ਸ. ਬਲਜੀਤ ਸਿੰਘ, ਸ. ਗੁਰਪ੍ਰਤਾਪ ਸਿੰਘ, ਮੈਨੇਜਰ ਸ. ਸਤਨਾਮ ਸਿੰਘ ਰਿਆੜ, ਵਧੀਕ ਮੈਨੇਜਰ ਸ. ਨਿਸ਼ਾਨ ਸਿੰਘ ਤੋਂ ਇਲਾਵਾ ਸੇਵਾ-ਮੁਕਤ ਅਧਿਕਾਰੀਆਂ ਦੇ ਪਰਿਵਾਰਕ ਮੈਂਬਰ ਵੀ ਹਾਜ਼ਰ ਸਨ।੨੨ ਮਾਰਚ

# ਸ਼੍ਰੋਮਣੀ ਕਮੇਟੀ ਦਾ 11 ਅਰਬ 38 ਕਰੋੜ ਰੁਪਏ ਦਾ ਬਜਟ ਜੈਕਾਰਿਆਂ ਦੀ ਗੂੰਜ 'ਚ ਪਾਸ

## ਗੁਰਮਤਿ ਪ੍ਰਚਾਰ, ਸਿੱਖਾਂ ਨੂੰ ਪ੍ਰਸ਼ਾਸਕੀ ਸੇਵਾਵਾਂ ਲਈ ਤਿਆਰ ਕਰਨਾ ਤੇ ਵਿਦੇਸ਼ਾਂ 'ਚ ਕੇਂਦਰ ਖੋਲ੍ਹਣੇ ਭਵਿੱਖੀ ਏਜੰਡਾ- ਐਡਵੋਕੇਟ ਧਾਮੀ

## ਸਰਾਵਾਂ, ਸੋਲਰ ਸਿਸਟਮ, ਭਾਈਚਾਰਕ ਭਲਾਈ ਦਵਾਖਾਨਾ, ਖੇਡਾਂ, ਅੰਮ੍ਰਿਤਧਾਰੀ ਵਿਦਿਆਰਥੀਆਂ ਤੇ ਸ਼ਤਾਬਦੀਆਂ ਆਦਿ ਲਈ ਰੱਖੀ ਵਿਸ਼ੇਸ਼ ਰਾਸ਼ੀ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਵਿੱਤੀ ਸਾਲ ੨੦੨੩-੨੪ ਦਾ ਸਾਲਾਨਾ ਬਜਟ ਇਥੇ ਤੇਜਾ ਸਿੰਘ ਸਮੁੰਦਰੀ ਹਾਲ ਵਿਖੇ ਹੋਏ ਇਜਲਾਸ ਦੌਰਾਨ ਪਾਸ ਕੀਤਾ ਗਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਹੋਏ ਜਨਰਲ ਇਜਲਾਸ ਵਿਚ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ ਨੇ ੧੧ ਅਰਬ ੩੮ ਕਰੋੜ ੧੪ ਲੱਖ ਰੁਪਏ ਦਾ ਬਜਟ ਪੇਸ਼ ਕੀਤਾ, ਜਿਸ ਨੂੰ ਹਾਜ਼ਰ ਮੈਂਬਰਾਂ ਨੇ ਜੈਕਾਰਿਆਂ ਦੀ ਗੂੰਜ ਵਿਚ ਪ੍ਰਵਾਨਗੀ ਦਿੱਤੀ। ਬਜਟ ਇਜਲਾਸ ਦੌਰਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਗਿਆਨੀ ਜਗਤਾਰ ਸਿੰਘ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ, ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਸਮੇਤ ਸ਼੍ਰੋਮਣੀ ਕਮੇਟੀ ਦੇ ਅਹੁਦੇਦਾਰ ਅਤੇ ਮੈਂਬਰ ਮੌਜੂਦ ਸਨ।

ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ ਨੇ ਆਪਣੇ ਬਜਟ ਭਾਸ਼ਣ ਵਿਚ ਵੱਖ-ਵੱਖ ਵਿਭਾਗਾਂ ਅਤੇ ਅਦਾਰਿਆਂ ਲਈ ਹੋਣ ਵਾਲੀ ਆਮਦਨ ਦੇ ਵੇਰਵੇ ਸਾਂਝੇ ਕਰਦਿਆਂ ਵੱਖ-ਵੱਖ ਭਵਿੱਖੀ ਕਾਰਜਾਂ ਲਈ ਰੱਖੀ ਗਈ ਰਾਸ਼ੀ ਦਾ ਖੁਲਾਸਾ ਕੀਤਾ। ਉਨ੍ਹਾਂ ਸ਼੍ਰੋਮਣੀ ਕਮੇਟੀ ਵੱਲੋਂ ਬੀਤੇ ਅਰਸੇ ਵਿਚ ਕੀਤੇ ਗਏ ਪੰਥਕ ਅਤੇ ਲੋਕ ਭਲਾਈ ਦੇ ਕਾਰਜਾਂ ਦੀ ਵੀ ਤਫਤੀਸ ਸਾਂਝੀ ਕੀਤੀ। ਇਹ ਪਹਿਲੀ ਵਾਰ ਸੀ ਕਿ ਸ਼੍ਰੋਮਣੀ ਕਮੇਟੀ ਦੇ ਬਜਟ ਇਜਲਾਸ ਦੌਰਾਨ ਲਗਾਈ ਵੱਡ ਅਕਾਰੀ ਸਕਰੀਨ 'ਤੇ ਨਾਲੋ-ਨਾਲ ਵੇਰਵੇ ਨਸ਼ਰ ਕੀਤੇ ਗਏ।

ਬਜਟ ਇਜਲਾਸ ਮਗਰੋਂ ਪੱਤਰਕਾਰਾਂ ਨੂੰ ਜਾਣਕਾਰੀ ਦਿੰਦਿਆਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਦੱਸਿਆ ਕਿ ਸ਼੍ਰੋਮਣੀ ਕਮੇਟੀ ਦੇ ਬਜਟ ਵਿਚ ਇਸ ਵਾਰ ਬੀਤੇ ਵਰ੍ਹੇ ਨਾਲੋਂ

੧੭ ਫੀਸਦੀ ਵਾਧਾ ਦਰਜ ਕੀਤਾ ਗਿਆ ਹੈ। ਉਨ੍ਹਾਂ ਦੱਸਿਆ ਕਿ ਪਿਛਲੇ ਵਿੱਤੀ ਵਰ੍ਹੇ ਦਾ ਬਜਟ ੯ ਅਰਬ ੮੮ ਕਰੋੜ ਰੁਪਏ ਦੇ ਲਗਪਗ ਸੀ, ਜਦਕਿ ਇਸ ਵਾਰ ੧੧ ਅਰਬ ੩੮ ਕਰੋੜ ਰੁਪਏ ਦਾ ਅਨੁਮਾਨ ਹੈ। ਐਡਵੋਕੇਟ ਧਾਮੀ ਨੇ ਦੱਸਿਆ ਕਿ ਪਾਸ ਕੀਤੇ ਗਏ ਬਜਟ ਵਿਚ ਸ਼੍ਰੋਮਣੀ ਕਮੇਟੀ, ਧਰਮ ਪ੍ਰਚਾਰ ਕਮੇਟੀ, ਸੈਕਸ਼ਨ ੮੫ ਦੇ ਇਤਿਹਾਸਕ ਗੁਰਦੁਆਰਾ ਸਾਹਿਬਾਨ, ਵਿਦਿਅਕ ਅਦਾਰੇ, ਪ੍ਰਿੰਟਿੰਗ ਪ੍ਰੈੱਸਾਂ ਆਦਿ ਸ਼ਾਮਲ ਹਨ। ਕੁਲ ਬਜਟ ਵਿੱਚੋਂ ਗੁਰਦੁਆਰਾ ਸਾਹਿਬਾਨ ਦਾ ਬਜਟ ੮ ਅਰਬ ੫੫ ਕਰੋੜ ਰੁਪਏ ਹੈ।

ਐਡਵੋਕੇਟ ਧਾਮੀ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਦੇ ਸਮੁੱਚੇ ਬਜਟ ਦਾ ਅਧਾਰ ਸੰਗਤਾਂ ਵੱਲੋਂ ਗੁਰੂ ਘਰਾਂ ਵਿਚ ਚੜ੍ਹਾਈ ਜਾਂਦੀ ਭੇਟਾ ਹੈ, ਜਿਸ ਅਨੁਸਾਰ ਸਲਾਨਾ ਖਰਚੇ ਨਿਰਧਾਰਤ ਕੀਤੇ ਜਾਂਦੇ ਹਨ। ਉਨ੍ਹਾਂ ਦੱਸਿਆ ਕਿ ਇਸ ਬਜਟ ਵਿਚ ਭਵਿੱਖੀ ਯੋਜਨਾਵਾਂ ਤਹਿਤ ਨਿਸ਼ਚੈ ਪ੍ਰਸ਼ਾਸਕੀ ਸੇਵਾਵਾਂ ਸਿਖਲਾਈ ਕੇਂਦਰ ਲਈ ੧ ਕਰੋੜ ਰੁਪਏ, ਵਿਦੇਸ਼ਾਂ ਵਿਚ ਸਿੱਖੀ ਪ੍ਰਚਾਰ ਕੇਂਦਰ ਸਥਾਪਤ ਕਰਨ ਲਈ ੭ ਕਰੋੜ ੯ ਲੱਖ ਰੁਪਏ, ਵਾਤਾਵਰਣ ਦੀ ਸ਼ੁੱਧਤਾ ਦੇ ਮੱਦੇਨਜ਼ਰ ਗੁਰਦੁਆਰਾ ਸਾਹਿਬਾਨ ਵਿਖੇ ਸੋਲਰ ਪਲਾਂਟ ਲਗਾਉਣ ਲਈ ੪ ਕਰੋੜ ੭੨ ਲੱਖ ਰੁਪਏ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਨਵੀਆਂ ਸਰਾਵਾਂ ਲਈ ੨੪ ਕਰੋੜ ਰੁਪਏ, ਭਾਈਚਾਰਕ ਭਲਾਈ ਲੈਬ ਅਤੇ ਦਵਾਖਾਨੇ ਲਈ ੬੦ ਲੱਖ ਰੁਪਏ, ਪੰਥਕ ਮਾਮਲਿਆਂ ਅਤੇ ਮੁਕੱਦਮਿਆਂ ਲਈ ੧ ਕਰੋੜ ੮੦ ਲੱਖ ਰੁਪਏ, ਧਰਮ ਅਰਥ ਫੰਡ ਅਤੇ ਪੰਥਕ ਭਲਾਈ ਫੰਡ ਵਾਸਤੇ ੩ ਕਰੋੜ ੬੯ ਲੱਖ ਰੁਪਏ, ਕੁਦਰਤੀ ਆਫ਼ਤਾਂ ਲਈ ੧ ਕਰੋੜ ੧੧ ਲੱਖ ਰੁਪਏ, ਗੁਰਸਿੱਖ ਵਿਦਿਆਰਥੀਆਂ ਦੀ ਵਿਦਿਆ ਲਈ ੧ ਕਰੋੜ ੭੦ ਲੱਖ ਰੱਖੇ ਗਏ ਹਨ। ਇਸੇ ਤਰ੍ਹਾਂ ਪੰਜਾਬ ਤੋਂ ਬਾਹਰਲੇ ਰਾਜਾਂ ਵਿਚ ਸਿੱਖੀ ਪ੍ਰਚਾਰ ਵਾਸਤੇ ੩ ਕਰੋੜ ੭੦ ਲੱਖ ਰੁਪਏ, ਆਉਣ ਵਾਲੀਆਂ ਸ਼ਤਾਬਦੀਆਂ ਲਈ ੨ ਕਰੋੜ ਰੁਪਏ, ਗੁਰਮਤਿ ਸਮਾਗਮਾਂ ਲਈ ੨ ਕਰੋੜ ੫੦ ਲੱਖ ਰੁਪਏ, ਖੇਡ ਅਕੈਡਮੀਆਂ ਲਈ ੩ ਕਰੋੜ ੫ ਲੱਖ ਰੁਪਏ ਖਰਚ ਕੀਤੇ ਜਾਣਗੇ। ਐਡਵੋਕੇਟ ਧਾਮੀ ਨੇ ਦੱਸਿਆ ਕਿ ਬੰਦੀ ਸਿੰਘਾਂ ਦੀ ਰਿਹਾਈ ਅਤੇ ਕੇਸਾਂ ਦੀ ਪੈਰਵਾਈ ਲਈ ਦੇ ਨਾਲ-ਨਾਲ ਨਜ਼ਰਬੰਦ ਸਿੰਘਾਂ ਦੇ ਪਰਿਵਾਰਾਂ ਨੂੰ ਸਹਾਇਤਾ ਲਈ ਵੀ ਵਿਸ਼ੇਸ਼ ਰਾਸ਼ੀ ਦਾ ਪ੍ਰਬੰਧ ਕੀਤਾ ਗਿਆ ਹੈ। ਇਸ ਦੇ ਨਾਲ ਹੀ ਗਰੀਬ ਵਿਦਿਆਰਥੀਆਂ, ਅੰਮ੍ਰਿਤਧਾਰੀ ਬੱਚਿਆਂ ਨੂੰ ਵਜੀਫੇ, ਸਿਕਲੀਗਰ ਤੇ ਵਣਜਾਰੇ ਸਿੱਖਾਂ ਲਈ ਵੀ ਬਜਟ ਰੱਖਿਆ ਗਿਆ ਹੈ। ਉਨ੍ਹਾਂ ਦੱਸਿਆ ਕਿ ਸ਼੍ਰੋਮਣੀ ਕਮੇਟੀ ਦੀਆਂ ਭਵਿੱਖੀ ਯੋਜਨਾਵਾਂ ਵਿਚ ਸਿੱਖ ਮਸਲਿਆਂ ਦੀ ਪੈਰਵਾਈ, ਧਰਮ ਪ੍ਰਚਾਰ, ਲੋਕ ਭਲਾਈ ਕਾਰਜ, ਸਿਹਤ ਸਹੂਲਤਾਂ ਅਤੇ ਵਿਦਿਆ ਦੇ ਪ੍ਰਚਾਰ ਪ੍ਰਸਾਰ ਦੀਆਂ ਤਰਜੀਹਾਂ ਸ਼ਾਮਲ ਹਨ। ਉਨ੍ਹਾਂ ਵਿਸ਼ੇਸ਼ ਤੌਰ ''ਤੇ ਸਿੱਖ ਨੌਜੁਆਨਾਂ ਨੂੰ ਪ੍ਰਸ਼ਾਸਕੀ ਸੇਵਾਵਾਂ ਵਿਚ ਲਿਆਉਣ ਲਈ ਖੋਲ੍ਹੀ ਗਈ ਅਕੈਡਮੀ ਦਾ ਜ਼ਿਕਰ ਕੀਤਾ। ਐਡਵੋਕੇਟ ਧਾਮੀ ਨੇ ਦੱਸਿਆ ਕਿ ਇਸ ਅਕੈਡਮੀ ਵਿਚ ਹਰ ਸਾਲ ੨੫ ਬੱਚਿਆਂ ਨੂੰ ਮੁਫ਼ਤ ਕੋਚਿੰਗ ਦਿੱਤੀ ਜਾਇਆ ਕਰੇਗੀ, ਜਿਸ ਤਹਿਤ ਇਸ ਵਾਰ ਦੇ ਬਜਟ ਵਿਚ ਪਹਿਲੇ ਸਾਲ ਲਈ ੧ ਕਰੋੜ ਰੁਪਏ ਦੀ ਰਾਸ਼ੀ ਰੱਖੀ ਗਈ ਹੈ। ਉਨ੍ਹਾਂ ਕਿਹਾ ਕਿ ਇਸ ਤਰਜੀਹ ਲਈ ਸ਼੍ਰੋਮਣੀ ਕਮੇਟੀ ਸੰਗਤ ਨੂੰ ਵੀ ਪ੍ਰੇਰ ਰਹੀ ਹੈ, ਜਿਸ ਦਾ ਚੰਗਾ ਹੁੰਗਾਰਾ ਮਿਲ ਰਿਹਾ ਹੈ। ਉਨ੍ਹਾਂ ਜ਼ਿਕਰ ਕੀਤਾ ਕਿ ਸ਼੍ਰੋਮਣੀ ਕਮੇਟੀ ਦੇ ਵਿਦਿਅਕ ਅਦਾਰਿਆਂ ਨੂੰ ਪੈਰਾਂ ਸਿਰ ਕਰਨ ਲਈ ਵੀ ਵਿਸ਼ੇਸ਼ ਤਵੱਜੋਂ ਦਿੱਤੀ ਗਈ ਹੈ ਅਤੇ ਜਲਦ ਹੀ ਇਨ੍ਹਾਂ ਨੂੰ ਸਵੈ-ਨਿਰਭਰ ਦੀ ਸਥਿਤੀ ਵਿਚ ਲਿਆਂਦਾ ਜਾਵੇਗਾ। ਉਨ੍ਹਾਂ ਵਿਦਿਅਕ ਅਦਾਰਿਆਂ ਲਈ ਸਰਕਾਰ ਵੱਲੋਂ ਐਸ.ਸੀ. ਸਕਾਲਰਸ਼ਿਪ ਰੋਕਣ ਅਤੇ ਏਡਿਡ ਪੋਸਟਾਂ ਪੂਰ ਨਾ ਕਰਨ ਦੀ ਕਰੜੀ ਆਲੋਚਨਾ ਵੀ ਕੀਤੀ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਵਿਦਿਅਕ ਅਦਾਰਿਆਂ ਦੇ ਸਵੈ-ਨਿਰਭਰ ਹੋਣ ਦਾ ਇਕ ਵੱਡਾ ਕਾਰਨ ਸਰਕਾਰ ਵੱਲੋਂ ਬਣਦੇ ਫੰਡ ਨਾ ਜਾਰੀ ਕਰਨਾ ਹੈ। ਉਨ੍ਹਾਂ ਕਿਹਾ ਕਿ ਫਿਰ ਵੀ ਸ਼੍ਰੋਮਣੀ ਕਮੇਟੀ ਵਿਦਿਅਕ ਸੇਵਾਵਾਂ ਦਿੰਦਿਆਂ ਪੰਜਾਬ ਸਰਕਾਰ ਦੇ ਮੁਕਾਬਲੇ ਦਾ ਕੰਮ ਕਰ ਰਹੀ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਗੁਰਦੁਆਰਾ ਸਾਹਿਬਾਨ ਦੀ ਸੇਵਾ ਸੰਭਾਲ, ਸਿੱਖੀ ਪ੍ਰਚਾਰ ਅਤੇ ਸਿੱਖ ਮਸਲਿਆਂ ਦੀ ਪੈਰਵਾਈ ਦੇ ਮਾਮਲੇ ਵਿਚ ਨਿਰੰਤਰ ਆਪਣੀ ਜ਼ੁੰਮੇਵਾਰੀ ਨਿਭਾ ਰਹੀ ਹੈ ਅਤੇ ਭਵਿੱਖ ਵਿਚ ਵੀ ਵਚਨਬੱਧ ਹੈ।

ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਧਾਮੀ ਨੇ ਹਰਿਆਣਾ ਦੇ ਗੁਰਦੁਆਰਾ ਸਾਹਿਬਾਨ ਦੇ ਬਜਟ ਸਬੰਧੀ ਗੱਲ ਕਰਦਿਆਂ ਦੱਸਿਆ ਕਿ ਇਸ ਵਾਰ ਹਰਿਆਣਾ ਵਿਚਲੇ ਗੁਰ-ਅਸਥਾਨਾਂ ਲਈ ਵੱਖਰੇ ਤੌਰ 'ਤੇ ੫੭ ਕਰੋੜ ੧੧ ਲੱਖ ਰੁਪਏ ਰੱਖਿਆ ਗਿਆ ਹੈ। ਉਨ੍ਹਾਂ ਕਿਹਾ ਕਿ ਭਾਵੇਂ ਸਰਕਾਰਾਂ ਦੀ ਮੰਦ-ਮਨਸ਼ਾ ਕਰਕੇ ਇਨ੍ਹਾਂ ਗੁਰਦੁਆਰਿਆਂ ਦਾ ਪ੍ਰਬੰਧ ਸ਼੍ਰੋਮਣੀ ਕਮੇਟੀ ਪਾਸੋਂ ਜਬਰੀ ਹਥਿਆ ਲਿਆ ਗਿਆ ਹੈ, ਪਰੰਤੂ ਫਿਰ ਵੀ ਸ਼੍ਰੋਮਣੀ ਕਮੇਟੀ ਨੇ ਇਸ ਲਈ ਬਜਟ ਰੱਖਿਆ ਹੈ। ਉਨ੍ਹਾਂ ਕਿਹਾ ਕਿ ਇਹ ਗੁਰਦੁਆਰਾ ਸਾਹਿਬਾਨ ਸਿੱਖ ਗੁਰਦੁਆਰਾ ਐਕਟ ੧੯੨੫ ਦੀ ਭਾਵਨਾ ਦੇ ਅੰਤਰਗਤ ਅੱਜ ਵੀ ਨੋਟੀਫਾਈ ਹਨ ਅਤੇ ਸਰਕਾਰ ਨੂੰ ਇਸ ਦਾ ਪ੍ਰਬੰਧ ਨੁਮਾਇੰਦਾ ਸ਼੍ਰੋਮਣੀ ਕਮੇਟੀ ਨੂੰ ਵਾਪਸ ਦੇਣਾ ਚਾਹੀਦਾ ਹੈ।

**ਬਜਟ ਇਜਲਾਸ ਦੌਰਾਨ ਵੱਖ-ਵੱਖ ਬੁਲਾਰਿਆਂ ਨੇ ਕੀਤਾ ਸੰਬੋਧਨ**

ਸ਼੍ਰੋਮਣੀ ਕਮੇਟੀ ਦੇ ਸਾਲਾਨਾ ਬਜਟ ਇਜਲਾਸ ਦੌਰਾਨ ਵੱਖ-ਵੱਖ ਬੁਲਾਰਿਆਂ ਨੇ ਪੰਥਕ ਮਾਮਲਿਆਂ 'ਤੇ ਸੰਬੋਧਨ ਕਰਦਿਆਂ ਆਪਣੇ ਸੁਝਾਅ ਪੇਸ਼ ਕੀਤੇ। ਬਜਟ ਇਜਲਾਸ ਦੀ ਆਰੰਭਤਾ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ ਵੱਲੋਂ ਕਰਨ ਮਗਰੋਂ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਵਿਛੜ ਚੁੱਕੀਆਂ ਸ਼ਖ਼ਸੀਅਤਾਂ ਨੂੰ ਸ਼ਰਧਾ ਤੇ ਸਤਿਕਾਰ ਭੇਟ ਕਰਦਿਆਂ ਮੂਲਮੰਤਰ ਦਾ ਜਾਪ ਕੀਤਾ। ਇਜਲਾਸ ਦੌਰਾਨ ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ ਵੱਲੋਂ ਬਜਟ ਭਾਸ਼ਣ ਦੇਣ ਉਪਰੰਤ ਐਡਵੋਕੇਟ ਧਾਮੀ ਵੱਲੋਂ ਵੱਖ-ਵੱਖ ਪੰਥਕ ਮਸਲਿਆਂ ਸਬੰਧੀ ਮਤੇ ਪੜ੍ਹੇ ਗਏ। ਇਸ ਦੌਰਾਨ ਸ਼੍ਰੋਮਣੀ ਕਮੇਟੀ ਮੈਂਬਰ ਸ. ਜਸਵੰਤ ਸਿੰਘ ਪੁੜੈਣ, ਸ. ਮਿੱਠੂ ਸਿੰਘ ਕਾਹਨੇਕੇ, ਬਾਬਾ ਗੁਰਪ੍ਰੀਤ ਸਿੰਘ, ਸ. ਬਲਵਿੰਦਰ ਸਿੰਘ ਬੈਂਸ, ਬੀਬੀ ਗੁਰਪ੍ਰੀਤ ਕੌਰ, ਸ. ਅਮਰੀਕ ਸਿੰਘ ਸ਼ਾਹਪੁਰ ਨੇ ਵੀ ਸੰਬੋਧਨ ਕੀਤਾ। ਇਸ ਦੌਰਾਨ ਵੱਖ-ਵੱਖ ਬੁਲਾਰਿਆਂ ਵੱਲੋਂ ਉਠਾਏ ਗਏ ਮਾਮਲਿਆਂ ਦੇ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਧਾਮੀ ਨੇ ਮੌਕੇ 'ਤੇ ਹੀ ਤਰਕ ਸਹਿਤ ਜਵਾਬ ਦਿੱਤੇ। ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਧਾਮੀ ਵੱਲੋਂ ਸਿੱਖ ਮਸਲਿਆਂ 'ਤੇ ਲਿਆਂਦੇ ਗਏ ਮਤਿਆਂ ਦੀ ਵੱਖ-ਵੱਖ ਬੁਲਾਰਿਆਂ ਨੇ ਪ੍ਰੋੜਤਾ ਕੀਤੀ ਅਤੇ ਇਨ੍ਹਾਂ ਨੂੰ ਲਾਗੂ ਕਰਨ ਪ੍ਰਤੀ ਹਰ ਪੱਧਰ 'ਤੇ ਸਹਿਯੋਗ ਦੇਣ ਦੀ ਗੱਲ ਵੀ ਆਖੀ।

**ਇਜਲਾਸ ਦੌਰਾਨ ਹਾਜ਼ਰ ਰਹੇ ਸ਼੍ਰੋਮਣੀ ਕਮੇਟੀ ਮੈਂਬਰ**

ਬਜਟ ਇਜਲਾਸ ਦੌਰਾਨ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਸਾਬਕਾ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ, ਸ. ਅਲਵਿੰਦਰਪਾਲ ਸਿੰਘ ਪੱਖੋਕੇ, ਸੀਨੀਅਰ ਮੀਤ ਪ੍ਰਧਾਨ ਸ. ਬਲਦੇਵ ਸਿੰਘ ਕਾਇਮਪੁਰ, ਜੂਨੀਅਰ ਮੀਤ ਪ੍ਰਧਾਨ ਸ. ਅਵਤਾਰ ਸਿੰਘ ਰਿਆ, ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ, ਅੰਤ੍ਰਿੰਗ ਕਮੇਟੀ ਮੈਂਬਰ ਸ. ਪਰਮਜੀਤ ਸਿੰਘ ਖਾਲਸਾ, ਸ. ਜਰਨੈਲ ਸਿੰਘ ਕਰਤਾਰਪੁਰ, ਸ. ਗੁਰਨਾਮ ਸਿੰਘ ਜੱਸਲ, ਬੀਬੀ ਗੁਰਿੰਦਰ ਕੌਰ ਭੋਲੂਵਾਲਾ, ਬਾਬਾ ਗੁਰਪ੍ਰੀਤ ਸਿੰਘ ਰੰਧਾਵਾ, ਸ. ਮਲਕੀਤ ਸਿੰਘ ਚੰਗਾਲ, ਸ. ਭੁਪਿੰਦਰ ਸਿੰਘ ਅਸੰਧ, ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਭਾਈ ਅਮਰਜੀਤ ਸਿੰਘ ਚਾਵਲਾ, ਭਾਈ ਮਨਜੀਤ ਸਿੰਘ ਭੂਰਾਕੋਹਨਾ, ਭਾਈ ਰਾਮ ਸਿੰਘ, ਸ. ਸੁਰਜੀਤ ਸਿੰਘ ਭਿੱਟੇਵੱਡ, ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਬੀਬੀ ਕਿਰਨਜੋਤ ਕੌਰ, ਸ. ਜਗਸੀਰ ਸਿੰਘ ਮਾਂਗੇਆਣਾ, ਬੀਬੀ ਕਿਰਨਵੀਰ ਕੌਰ, ਸ. ਨਵਤੇਜ ਸਿੰਘ ਕਾਉਣੀ, ਸ. ਕੌਰ ਸਿੰਘ ਬਹਾਵਵਾਲਾ, ਬੀਬੀ ਪਰਮਿੰਦਰ ਕੌਰ, ਸ. ਦਰਸ਼ਨ ਸਿੰਘ ਬਰਾੜ, ਸ. ਪ੍ਰੀਤਮ ਸਿੰਘ ਮਲਸੀਹਾਂ, ਸ. ਦਰਸ਼ਨ ਸਿੰਘ ਸ਼ੇਰਖਾਂ, ਸ. ਬਲਵਿੰਦਰ ਸਿੰਘ ਭੰਮਾਂ ਲੰਡਾ, ਸ. ਸਤਪਾਲ ਸਿੰਘ ਤਲਵੰਡੀ ਭਾਈ, ਸ. ਸੁਖਹਰਪ੍ਰੀਤ ਸਿੰਘ ਰੋਡੇ, ਬੀਬੀ ਜੋਗਿੰਦਰ ਕੌਰ ਰਠੌਰ, ਸ. ਸੁਰਜੀਤ ਸਿੰਘ ਰਾਏਪੁਰ, ਸ. ਮਿੱਠੂ ਸਿੰਘ ਕਾਹਨੇਕੇ, ਬੀਬੀ ਪਰਮਜੀਤ ਕੌਰ, ਬੀਬੀ ਜਸਪਾਲ ਕੌਰ, ਸ. ਬਲਦੇਵ ਸਿੰਘ ਚੂੰਗਾ, ਬੀਬੀ ਸ਼ਰਨਜੀਤ ਕੌਰ, ਸ. ਭੁਪਿੰਦਰ ਸਿੰਘ ਭਲਵਾਨ, ਸ. ਹਰਦੇਵ ਸਿੰਘ ਰੋਂਗਲਾ, ਬੀਬੀ ਮਲਕੀਤ ਕੌਰ ਕਮਾਲਪੁਰ, ਸ. ਕੁਲਦੀਪ ਸਿੰਘ ਨੱਸੂਪੁਰ, ਸ. ਸਤਵਿੰਦਰ ਸਿੰਘ ਟੌਹੜਾ, ਸ. ਜਸਮੇਲ ਸਿੰਘ ਲਾਛੜੂ, ਸ. ਨਿਰਮੈਲ ਸਿੰਘ ਜੌਲਾਂ, ਸ. ਰਵਿੰਦਰ ਸਿੰਘ ਖਾਲਸਾ, ਸ. ਰਘਬੀਰ ਸਿੰਘ ਸਹਾਰਨਮਾਜਰਾ, ਸ. ਜਗਜੀਤ ਸਿੰਘ ਤਲਵੰਡੀ, ਸ. ਜਸਵੰਤ ਸਿੰਘ ਪੁੜੈਣ, ਸ. ਬਲਵਿੰਦਰ ਸਿੰਘ ਬੈਂਸ, ਸ. ਸਰਬੰਸ ਸਿੰਘ ਮਾਣਕੀ, ਸ.

ਗੁਰਬਖ਼ਸ਼ ਸਿੰਘ ਖਾਲਸਾ, ਸ. ਬਲਦੇਵ ਸਿੰਘ ਕਲਿਆਣ, ਸ. ਕੁਲਵੰਤ ਸਿੰਘ ਮੰਨਣ, ਸ. ਰਣਜੀਤ ਸਿੰਘ ਕਾਹਲੋਂ, ਸ. ਸਰਵਣ ਸਿੰਘ ਕੁਲਾਰ, ਬੀਬੀ ਗੁਰਪ੍ਰੀਤ ਕੌਰ, ਸ. ਜਰਨੈਲ ਸਿੰਘ ਡੋਗਰਾਂਵਾਲਾ, ਸ. ਬਲਜੀਤ ਸਿੰਘ ਜਲਾਲਉਸਮਾਂ, ਸ. ਅਮਰਜੀਤ ਸਿੰਘ ਭਲਾਈਪੁਰ, ਸ. ਬਲਵਿੰਦਰ ਸਿੰਘ ਵੇਈਂਪੂਈਂ, ਸ. ਗੁਰਬਚਨ ਸਿੰਘ ਕਰਮੂੰਵਾਲਾ, ਸ. ਖੁਸ਼ਵਿੰਦਰ ਸਿੰਘ ਭਾਟੀਆ, ਬੀਬੀ ਹਰਜਿੰਦਰ ਕੌਰ, ਸ. ਬਲਵਿੰਦਰ ਕੌਰ ਲੋਪੋਕੇ, ਮਾਸਟਰ ਅਮਰੀਕ ਸਿੰਘ ਵਿਛੋਆ, ਬੀਬੀ ਸਰਵਨ ਕੌਰ ਤੇੜਾ, ਸ. ਅਮਰਜੀਤ ਸਿੰਘ ਬੰਡਾਲਾ, ਸ. ਸੁਰਜੀਤ ਸਿੰਘ ਤੁਗਲਵਾਲ, ਸ. ਗੁਰਿੰਦਰਪਾਲ ਸਿੰਘ ਗੋਰਾ, ਸ. ਅਮਰੀਕ ਸਿੰਘ ਸ਼ਾਹਪੁਰ, ਬੀਬੀ ਜੋਗਿੰਦਰ ਕੌਰ, ਬੀਬੀ ਜਸਵੀਰ ਕੌਰ ਜੱਫਰਵਾਲ, ਸ. ਅਜਮੇਰ ਸਿੰਘ ਖੇੜਾ, ਸ. ਜਗਤਾਰ ਸਿੰਘ ਰੋਡੇ, ਸ. ਚਰਨਜੀਤ ਸਿੰਘ ਜੱਸੋਵਾਲ, ਬੀਬੀ ਸੁਖਵਿੰਦਰ ਕੌਰ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਵਧੀਕ ਸਕੱਤਰ ਸ. ਸੁਖਮਿੰਦਰ ਸਿੰਘ, ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਬਿਜੈ ਸਿੰਘ, ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਹਰਜੀਤ ਸਿੰਘ ਲਾਲੂਘੁੰਮਣ ਆਦਿ ਮੌਜੂਦ ਸਨ।੨੮ ਮਾਰਚ

# ਸ਼੍ਰੋਮਣੀ ਕਮੇਟੀ ਦੇ ਬਜਟ ਇਜਲਾਸ 'ਚ ਸਿੱਖ ਮਸਲਿਆਂ ਸਬੰਧੀ ਅਹਿਮ ਮਤੇ ਪਾਸ

ਅੰਮ੍ਰਿਤਸਰ-ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਬਜਟ ਇਜਲਾਸ ਦੌਰਾਨ ਸਿੱਖ ਮਾਮਲਿਆਂ ਨਾਲ ਸਬੰਧਤ ਅਹਿਮ ਮਤੇ ਪਾਸ ਕੀਤੇ ਗਏ ਹਨ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਵੱਲੋਂ ਪੇਸ਼ ਕੀਤੇ ਗਏ ਇਨ੍ਹਾਂ ਮਤਿਆਂ ਨੂੰ ਹਾਜ਼ਰ ਮੈਂਬਰਾਂ ਨੇ ਜੈਕਾਰਿਆਂ ਦੀ ਗੂੰਜ ਵਿਚ ਪ੍ਰਵਾਨਗੀ ਦਿੱਤੀ। ਪਾਸ ਕੀਤੇ ਗਏ ਮਤਿਆਂ 'ਚ ਸਿੱਖਾਂ ਨੂੰ ਆਪਣੇ ਬੱਚਿਆਂ ਦੇ ਨਾਂ ਰੱਖਣ ਸਮੇਂ ਸਿੰਘ ਅਤੇ ਕੌਰ ਲਗਾਉਣ, ਸਿੱਖ ਨੌਜੁਆਨੀ ਨੂੰ ਪ੍ਰਸ਼ਾਸਕੀ ਸੇਵਾਵਾਂ ਲਈ ਤਿਆਰ ਕਰਨ ਵਾਸਤੇ ਸੰਗਤ ਨੂੰ ਸਹਿਯੋਗ ਕਰਨ ਅਤੇ ਸਿੱਖ ਜੋੜ ਮੇਲਿਆਂ ਮੌਕੇ ਗੁਰਮਤਿ ਦੀ ਭਾਵਨਾ ਅਨੁਸਾਰ ਸ਼ਮੂਲੀਅਤ ਕਰਨ ਦੀ ਅਪੀਲ ਦੇ ਨਾਲ-ਨਾਲ ਕਈ ਸਿੱਖ ਮਸਲਿਆਂ 'ਤੇ ਗੱਲ ਕੀਤੀ ਗਈ ਹੈ।

ਸਿੱਖ ਕੌਮ ਨੂੰ ਅਪੀਲ ਕਰਦੇ ਮਤੇ ਵਿਚ ਕਿਹਾ ਗਿਆ ਕਿ ਹਰ ਸਿੱਖ ਆਪਣੇ ਬੱਚਿਆਂ ਦਾ ਨਾਂ ਰੱਖਣ ਸਮੇਂ ਸਿੰਘ ਅਤੇ ਕੌਰ ਜ਼ਰੂਰ ਲਗਾਉਣ। ਇਸ ਤੋਂ ਬਿਨਾਂ ਨਾਂ ਰੱਖਣੇ ਸਿੱਖ ਮਰਯਾਦਾ ਦੇ ਵਿਰੁੱਧ ਹੈ। ਸਿੱਖਾਂ ਨੂੰ ਇਹ ਵੀ ਅਪੀਲ ਕੀਤੀ ਗਈ ਹੈ ਕਿ ਸੋਸ਼ਲ ਮੀਡੀਆ ਖਾਤਿਆਂ ਵਿਚ ਵੀ ਉਹ ਆਪਣੇ ਨਾਂ ਨੂੰ ਸਿੰਘ ਅਤੇ ਕੌਰ ਤੋਂ ਬਿਨਾਂ ਨਾ ਲਿਖਣ। ਇਸ ਮਤੇ ਰਾਹੀਂ ਮੀਡੀਆ ਅਦਾਰਿਆਂ ਨੂੰ ਸਿੱਖ ਸ਼ਖ਼ਸੀਅਤਾਂ ਦੇ ਨਾਂ ਸਿੰਘ ਅਤੇ ਕੌਰ ਸਮੇਤ ਲਿਖੇ/ਪੜ੍ਹੇ ਅਤੇ ਪ੍ਰਕਾਸ਼ਤ ਕੀਤੇ ਜਾਣ ਲਈ ਆਖਿਆ ਗਿਆ ਹੈ।

ਸੰਗਤ ਵੱਲੋਂ ਗੁਰੂ ਘਰਾਂ ਅੰਦਰ ਭੇਟ ਕੀਤੇ ਜਾਂਦੇ ਰੁਮਾਲਾ ਸਾਹਿਬ ਦੀ ਬਹੁਤਾਤ ਕਾਰਨ ਸਾਂਭ ਸੰਭਾਲ 'ਚ ਆਉਂਦੀ ਮੁਸ਼ਕਲ ਸਬੰਧੀ ਪਾਸ ਕੀਤੇ ਗਏ ਇਕ ਮਤੇ ਵਿਚ ਕਿਹਾ ਗਿਆ ਕਿ ਸੰਗਤਾਂ ਲੋੜੀਂਦੇ ਰੁਮਾਲਾ ਸਾਹਿਬ ਹੀ ਭੇਟ ਕਰਨ ਅਤੇ ਇਸ ਦੇ ਬਦਲ ਵਜੋਂ ਸਿੱਖ ਨੌਜੁਆਨੀ ਨੂੰ ਪ੍ਰਸ਼ਾਸਕੀ ਸੇਵਾਵਾਂ ਵਿਚ ਮੌਕੇ ਮੁਹੱਈਆ ਕਰਵਾਉਣ ਲਈ ਯੋਗਦਾਨ ਪਾਉਣ। ਕਿਹਾ ਗਿਆ ਕਿ ਮੌਜੂਦਾ ਸਮਾਂ ਬੌਧਿਕ ਤੌਰ 'ਤੇ ਅੱਗੇ ਵਧਣ ਦਾ ਹੈ, ਜਿਸ ਲਈ ਸਿੱਖ ਨੌਜੁਆਨੀ ਨੂੰ ਉੱਚ ਅਫ਼ਸਰ ਬਣਾਉਣਾ ਜ਼ਰੂਰੀ ਹੈ। ਇਸ ਸਬੰਧ ਵਿਚ ਸਿੱਖ ਕੌਮ ਆਪਣਾ ਹਿੱਸਾ ਪਾ ਸਕਦੀ ਹੈ। ਸੰਗਤ ਨੂੰ ਅਪੀਲ ਕੀਤੀ ਗਈ ਕਿ ਰੁਮਾਲਾ ਸਾਹਿਬ ਦੀ ਲੋੜ ਅਨੁਸਾਰ ਭੇਟਾ ਤੋਂ ਇਲਾਵਾ ਸਿੱਖ ਕੌਮ ਗੁਰਸਿੱਖ ਨੌਜੁਆਨਾਂ ਨੂੰ ਆਈਏਐਸ, ਆਈਪੀਐਸ, ਆਈਐਫਐਸ, ਪੀਪੀਐਸਸੀ ਆਦਿ ਮੁਕਾਬਲਾ ਪ੍ਰੀਖਿਆਵਾਂ ਦੀ ਕੋਚਿੰਗ ਲਈ ਅੱਗੇ ਆਵੇ ਅਤੇ ਸ਼੍ਰੋਮਣੀ ਕਮੇਟੀ ਵੱਲੋਂ ਇਸ ਕਾਰਜ ਲਈ ਸ਼ੁਰੂ ਕੀਤੀ ਗਈ ਨਿਸ਼ਚੈ ਅਕੈਡਮੀ 'ਚ ਵਿੱਤੀ ਹਿੱਸਾ ਪਾਵੇ।

ਬਜਟ ਇਜਲਾਸ ਦੌਰਾਨ ਪੰਜਾਬ ਦੇ ਮੌਜੂਦਾ ਬਣੇ ਹਾਲਾਤਾਂ 'ਚ ਸਰਕਾਰਾਂ ਵੱਲੋਂ ਸਿੱਖ ਨੌਜੁਆਨਾਂ ਨੂੰ ਗ੍ਰਿਫ਼ਤਾਰ ਕਰਨ ਦੀ ਵੀ ਕਰੜੀ ਨਿੰਦਾ ਕੀਤੀ ਗਈ ਹੈ। ਇਸ ਮਤੇ ਰਾਹੀਂ ਸਰਕਾਰ ਨੂੰ ਸਿੱਖ ਸਰੋਕਾਰ ਸਮਝਣ ਅਤੇ ਪੰਜਾਬ ਲਈ ਨਿਭਣ ਦੀ ਨਸੀਹਤ ਦਿੱਤੀ ਗਈ ਹੈ। ਮਤੇ ਰਾਹੀਂ ਵਚਨਬੱਧਤਾ ਪ੍ਰਗਟਾਈ ਗਈ ਕਿ ਜਿੰਨਾ ਸਿੱਖ ਨੌਜੁਆਨਾਂ ਨੂੰ ਗ੍ਰਿਫ਼ਤਾਰ ਕੀਤਾ ਗਿਆ, ਉਨ੍ਹਾਂ ਨੂੰ ਕਾਨੂੰਨੀ ਸਹਾਇਤਾ ਸ਼੍ਰੋਮਣੀ ਕਮੇਟੀ ਵੱਲੋਂ ਦਿੱਤੀ ਜਾਵੇਗੀ। ਇਹ ਵੀ ਕਿਹਾ ਗਿਆ ਕਿ ਇਨ੍ਹਾਂ ਹਾਲਾਤਾਂ ਦੌਰਾਨ ਜਿੰਨਾ ਮੀਡੀਆ ਅਦਾਰਿਆਂ, ਪੱਤਰਕਾਰਾਂ ਅਤੇ ਵੈੱਬ ਚੈਨਲਾਂ ਖਿਲਾਫ ਕਾਰਵਾਈ ਕੀਤੀ ਗਈ ਹੈ, ਸ਼੍ਰੋਮਣੀ ਕਮੇਟੀ ਉਨ੍ਹਾਂ ਦਾ ਡੱਟ ਕੇ ਸਾਥ ਦੇਵੇਗੀ। ਇਸ ਦੇ ਨਾਲ ਹੀ ਖਾਲਸਾ ਰਾਜ ਦੇ ਝੰਡਿਆਂ ਤੇ ਨਿਸ਼ਾਨਾਂ ਨੂੰ ਵੱਖਵਾਦੀ ਪੇਸ਼ ਕਰਨ ਵਾਲੇ ਸਰਕਾਰੀ ਅਧਿਕਾਰੀਆਂ ਖਿਲਾਫ ਕਾਨੂੰਨੀ ਕਾਰਵਾਈ ਦਾ ਵੀ ਫੈਸਲਾ ਕੀਤਾ ਗਿਆ।

ਸ਼੍ਰੋਮਣੀ ਕਮੇਟੀ ਦੇ ਇਜਲਾਸ 'ਚ ਸਿੱਖ ਇਤਿਹਾਸ ਨੂੰ ਵਿਗਾੜਨ ਅਤੇ ਸਿੱਖਾਂ ਦੀ ਕਿਰਦਾਰਕੁਸ਼ੀ ਕਰਨ ਵਾਲੇ ਸੋਸ਼ਲ ਮੀਡੀਆ ਪਲੇਟਫਾਰਮਾਂ ਅਤੇ ਵਿਅਕਤੀਆਂ 'ਤੇ ਕਾਰਵਾਈ ਵੀ ਮੰਗੀ ਗਈ ਹੈ। ਮਤੇ ਵਿਚ ਕਿਹਾ ਗਿਆ ਕਿ ਸਿੱਖ ਪਛਾਣ, ਸਿੱਖ ਸੰਸਥਾਵਾਂ, ਮਰਯਾਦਾ ਅਤੇ ਇਤਿਹਾਸ ਨੂੰ ਕੁਝ ਲੋਕ ਜਾਣਬੁਝ ਕੇ ਸੱਟ ਮਾਰ ਰਹੇ ਹਨ। ਸਰਕਾਰਾਂ ਇਸ ਵਰਤਾਰੇ ਨੂੰ ਠੱਲ੍ਹਣ ਦੀ ਬਜਾਏ ਜਾਣਬੁਝ ਕੇ ਨਜ਼ਰਅੰਦਾਜ਼ ਕਰ ਰਹੀਆਂ ਹਨ। ਦੂਸਰੇ ਪਾਸੇ ਸਿੱਖ ਮੀਡੀਆ ਅਦਾਰਿਆਂ ਅਤੇ ਨਿੱਜੀ ਖਾਤਿਆਂ ਨੂੰ ਬੈਨ ਕੀਤਾ ਜਾ ਰਿਹਾ ਹੈ। ਇਜਲਾਸ ਨੇ ਮੰਗ ਕੀਤੀ ਕਿ ਸਰਕਾਰ ਸੋਸ਼ਲ ਮੀਡੀਆ 'ਤੇ ਸਿੱਖਾਂ ਵਿਰੁੱਧ ਨਫ਼ਰਤੀ ਪ੍ਰਚਾਰ ਕਰਨ ਵਾਲੇ ਲੋਕਾਂ ਵਿਰੁੱਧ ਕਰੜੀ ਕਾਰਵਾਈ ਕਰੇ ਅਤੇ ਕਿਸੇ ਵੀ ਨਫ਼ਰਤ ਫੈਲਾਉਣ ਵਾਲੇ ਵਿਅਕਤੀ ਨਾਲ ਇਕੋ ਜਿਹਾ ਵਿਵਹਾਰ ਕੀਤਾ ਜਾਵੇ, ਨਾ ਕਿ ਕਿਸੇ ਵਿਸ਼ੇਸ਼ ਧਰਮ ਨੂੰ ਦੂਸਰੇ ਦੀਆਂ ਭਾਵਨਾਵਾਂ ਨਾਲ ਖੇਡਣ ਲਈ ਖੁੱਲ੍ਹਾ ਛੱਡਿਆ ਜਾਵੇ।

ਪਾਸ ਕੀਤੇ ਗਏ ਇਕ ਮਤੇ ਵਿਚ ਸਿੱਖ ਕੌਮ ਦੇ ਵੱਖ-ਵੱਖ ਸੂਬਿਆਂ ਇਤਿਹਾਸਕ ਅਸਥਾਨਾਂ ਸਮੇਤ ਅੰਤਰਰਾਸ਼ਟਰੀ ਸਿੱਖ ਮਸਲੇ ਹੱਲ ਕਰਨ ਦੀ ਭਾਰਤ ਸਰਕਾਰ ਪਾਸੋਂ ਮੰਗ ਕੀਤੀ ਗਈ ਹੈ। ਇਸੇ ਮਤੇ ਵਿਚ ਫ਼ੌਜ, ਬੀਬੀਐਮਬੀ, ਚੰਡੀਗੜ੍ਹ, ਯੂਨੀਵਰਸਿਟੀਆਂ ਆਦਿ ਵਿਚ ਪੰਜਾਬ ਅਤੇ ਸਿੱਖਾਂ ਨਾਲ ਕੀਤੇ ਜਾ ਰਹੇ ਵਿਤਕਰੇ ਦੀ ਵੀ ਆਲੋਚਨਾ ਕੀਤੀ ਗਈ ਹੈ। ਇਸ ਵਿਚ ਮੰਗ ਕੀਤੀ ਗਈ ਕਿ ਭਾਰਤ ਸਰਕਾਰ ਸਿੱਖਾਂ ਨਾਲ ਅਜਿਹਾ ਵਰਤਾਰਾ ਬੰਦ ਕਰੇ ਅਤੇ ਸਿੱਖ ਮਸਲਿਆਂ 'ਚ ਨਿਆਂਪੂਰਵਕ ਹੱਲ ਕਰੇ।

ਬਜਟ ਇਜਲਾਸ ਵਿਚ 'ਸਿੱਖ ਇਕ ਵੱਖਰੀ ਕੌਮ' ਦਾ ਮਤਾ ਵੀ ਲਿਆਂਦਾ ਗਿਆ ਹੈ। ਇਸ ਮਤੇ ਵਿਚ ਕਿਹਾ ਗਿਆ ਹੈ ਕਿ ਸਿੱਖ ਹਰ ਧਰਮ ਦਾ ਸਤਿਕਾਰ ਕਰਦੇ ਹਨ, ਪਰੰਤੂ ਸਿੱਖ ਪਛਾਣ, ਇਤਿਹਾਸ ਤੇ ਪ੍ਰੰਪਰਾਵਾਂ ਨੂੰ ਸੱਟ ਮਾਰਨ ਵਾਲੀਆਂ ਤਾਕਤਾਂ ਹਰਗਿਜ ਬਰਦਾਸ਼ਤ ਨਹੀਂ ਕੀਤੀਆਂ ਜਾਣਗੀਆਂ। ਜਨਰਲ ਇਜਲਾਸ ਨੇ ਇਸ ਮਤੇ ਰਾਹੀਂ ਤਾੜਨਾ ਕੀਤੀ ਕਿ ਕੋਈ ਵੀ ਸਿੱਖ ਕੌਮ ਦੀ ਵਿਲੱਖਣਤਾ, ਨਿਆਰੇਪਣ ਅਤੇ ਮੌਲਿਕਤਾ ਨੂੰ ਰਲਗਡ ਕਰਨ ਦਾ ਯਤਨ ਨਾ ਕਰੇ।

ਇਕ ਮਤੇ ਰਾਹੀਂ ਹਰਿਆਣਾ ਸਿੱਖ ਗੁਰਦੁਆਰਾ ਐਕਟ ੨੦੧੪ ਦਾ ਕਰੜਾ ਵਿਰੋਧ ਕਰਦਿਆਂ ਭਾਰਤ ਸਰਕਾਰ ਪਾਸੋਂ ਇਸ ਨੂੰ ਰੱਦ ਕਰਨ ਦੀ ਮੰਗ ਕੀਤੀ ਗਈ। ਜਿਨ੍ਹਾਂ ਗੁਰੂ ਘਰਾਂ ਦਾ ਹਰਿਆਣਾ ਸਰਕਾਰ ਦੀ ਸ਼ਹਿ 'ਤੇ ਪ੍ਰਬੰਧ ਜ਼ਬਰੀ ਹਥਿਆਇਆ ਗਿਆ, ਨੂੰ ਵੀ ਸ਼੍ਰੋਮਣੀ ਕਮੇਟੀ ਪਾਸ ਵਾਪਸ ਦੇਣ ਲਈ ਆਖਿਆ ਗਿਆ। ਇਸੇ ਤਰ੍ਹਾਂ ਹੀ ਇਕ ਮਤੇ 'ਚ ਬੰਦੀ ਸਿੰਘਾਂ ਦੇ ਮਸਲੇ ਨੂੰ ਵੀ ਉਭਾਰਿਆ ਗਿਆ ਹੈ। ਇਸ ਵਿਚ ਬੰਦੀ ਸਿੰਘਾਂ ਦੀ ਰਿਹਾਈ ਦੀ ਮੰਗ ਕਰਦਿਆਂ ਸ਼੍ਰੋਮਣੀ ਕਮੇਟੀ ਵੱਲੋਂ ਆਰੰਭੀ ਗਈ ਦਸਤਖ਼ਤੀ ਮੁਹਿੰਮ ਦਾ ਜ਼ਿਕਰ ਕੀਤਾ ਗਿਆ। ਇਸ ਦੇ ਨਾਲ ਹੀ ਸਰਕਾਰਾਂ ਨੂੰ ਆਪਣਾ ਅੜੀਅਲ ਵਤੀਰਾ ਛੱਡਣ ਅਤੇ ਮਨੁੱਖੀ ਅਧਿਕਾਰਾਂ ਦੀ ਰੌਸ਼ਨੀ 'ਚ ਫੈਸਲਾ ਲੈਣ ਦੀ ਅਪੀਲ ਕੀਤੀ ਗਈ।

ਇਜਲਾਸ ਦੌਰਾਨ ਪੰਜਾਬ ਦੀ ਆਮ ਆਦਮੀ ਪਾਰਟੀ ਦੀ ਸਰਕਾਰ ਵੱਲੋਂ ਪੰਜਾਬ ਅਤੇ ਪੰਥ ਦੀ ਅਵਾਜ਼ ਰੋਜ਼ਾਨਾ ਅਜੀਤ ਅਖ਼ਬਾਰ ਨਾਲ ਕੀਤੇ ਜਾ ਰਹੇ ਵਿਤਕਰੇ ਦੀ ਵੀ ਕਰੜੀ ਨਿੰਦਾ ਕੀਤੀ ਗਈ। ਕਿਹਾ ਗਿਆ ਕਿ ਸਰਕਾਰ ਮੀਡੀਆ ਨੂੰ ਆਪਣੇ ਹੱਕ ਵਿਚ ਕਰਨ ਲਈ ਅਪਣਾਈ ਜਾ ਰਹੀ ਦਮਨਕਾਰੀ ਨੀਤੀ ਤੁਰੰਤ ਬੰਦ ਕਰੇ।

ਇਕ ਮਤੇ 'ਚ ਸ. ਭਗਵੰਤ ਸਿੰਘ ਮਾਨ ਦੀ ਅਗਵਾਈ ਵਾਲੀ ਪੰਜਾਬ ਸਰਕਾਰ ਵੱਲੋਂ ਮੁਹੱਲਾ ਕਲੀਨਿਕ ਖੋਲ੍ਹਣ ਦੇ ਨਾਂ 'ਤੇ ਸਿੱਖ ਸ਼ਖ਼ਸੀਅਤਾਂ ਅਤੇ ਸ਼ਹੀਦਾਂ ਦੀਆਂ ਯਾਦਗਾਰਾਂ ਵਜੋਂ ਬਣੇ ਸਿਹਤ ਕੇਂਦਰਾਂ ਦੇ ਨਾਂ ਬਦਲਣ ਦੀ ਵੀ ਨਿਖੇਧੀ ਕੀਤੀ ਗਈ। ਇਸ ਮਤੇ 'ਚ ਪੰਜਾਬ ਸਰਕਾਰ ਨੂੰ ਪਹਿਲਾਂ ਦੀ ਤਰ੍ਹਾਂ ਯਾਦਗਾਰੀ ਸਿਹਤ ਕੇਂਦਰਾਂ ਦੇ ਨਾਂ ਸੁਰੱਖਿਅਤ ਰੱਖਣ ਅਤੇ ਉਨ੍ਹਾਂ ਤੋਂ ਆਮ ਆਦਮੀ ਕਲੀਨਿਕ ਤੇ ਮੁੱਖ ਮੰਤਰੀ ਦੀਆਂ ਤਸਵੀਰਾਂ ਹਟਾਉਣ ਲਈ ਆਖਿਆ ਗਿਆ।

ਜਲੰਧਰ ਨੇੜੇ ਕਰਤਾਰਪੁਰ 'ਚ ਪਿਛਲੀਆਂ ਸਰਕਾਰਾਂ ਵੱਲੋਂ ਸਥਾਪਤ ਕੀਤੀ ਗਈ ਜੰਗ-ਏ-ਅਜ਼ਾਦੀ ਯਾਦਗਾਰ ਖਿਲਾਫ ਮੌਜੂਦਾ ਪੰਜਾਬ ਸਰਕਾਰ ਵੱਲੋਂ ਬਦਲਾ ਲਊ ਭਾਵਨਾ ਨਾਲ ਕੀਤੀ ਜਾ ਰਹੀ ਕਾਰਵਾਈ ਨੂੰ ਵੀ ਗਲਤ ਕਰਾਰ ਦਿੱਤਾ ਗਿਆ। ਕਿਹਾ ਗਿਆ ਕਿ ਰਾਜਸੀ ਹਿੱਤਾਂ ਲਈ ਇਸ ਸਬੰਧ ਵਿਚ ਸਰਕਾਰੀ ਮਿਸ਼ਨਰੀ ਦੀ ਦੁਰਵਰਤੋਂ ਕੀਤੀ ਜਾ ਰਹੀ ਹੈ, ਜਿਸ ਨੂੰ ਤੁਰੰਤ ਬੰਦ ਕੀਤਾ ਜਾਵੇ।

ਪਾਸ ਕੀਤੇ ਇਕ ਮਤੇ 'ਚ ਸਿੱਖ ਧਰਮ ਇਤਿਹਾਸ ਨਾਲ ਸਬੰਧਤ ਜੋੜ ਮੇਲਿਆਂ ਦੌਰਾਨ ਸੰਗਤ ਨੂੰ ਗੁਰਮਤਿ ਮਰਯਾਦਾ ਅਨੁਸਾਰ ਸ਼ਮੂਲੀਅਤ ਕਰਨ ਦੀ ਅਪੀਲ ਕੀਤੀ ਗਈ। ਕਿਹਾ ਗਿਆ ਕਿ ਜੋੜ ਮੇਲਿਆਂ ਮੌਕੇ ਖਾਲਸਈ ਪ੍ਰਗਟਾਅ ਅਤੇ ਗੁਰਮਤਿ ਅਨੁਸਾਰ ਪੇਸ਼ਕਾਰੀ ਅਤਿ ਲਾਜ਼ਮੀ ਹੈ, ਇਸ ਲਈ ਸੰਗਤ ਆਪੋ-ਆਪਣੀ ਬਣਦੀ ਭੂਮਿਕਾ ਨਿਭਾਵੇ।

ਜਨਰਲ ਇਜਲਾਸ ਦੌਰਾਨ ਬੀਤੇ ਸਮੇਂ 'ਚ ਅਕਾਲ ਚਲਾਣਾ ਕਰ ਗਏ ਸੀਨੀਅਰ ਅਕਾਲੀ ਆਗੂ ਜਥੇਦਾਰ ਰਣਜੀਤ ਸਿੰਘ ਬ੍ਰਹਮਪੁਰਾ, ਸ਼੍ਰੋਮਣੀ ਕਮੇਟੀ ਮੈਂਬਰ ਸ. ਜੈਪਾਲ ਸਿੰਘ ਮੰਡੀਆ, ਤਰਨਾ ਦਲ ਬਾਬਾ ਬਕਾਲਾ ਦੇ ਮੁਖੀ ਬਾਬਾ ਗੱਜਣ ਸਿੰਘ ਅਤੇ ਸ਼੍ਰੋਮਣੀ ਕਮੇਟੀ ਦੇ ਮੀਡੀਆ ਸਲਾਹਕਾਰ ਰਹੇ ਸ. ਹਰਬੀਰ ਸਿੰਘ ਭੰਵਰ ਨੂੰ ਸ਼ਰਧਾਂਜਲੀ ਭੇਟ ਕਰਦਿਆਂ ਮੂਲਮੰਤਰ ਅਤੇ ਗੁਰਮੰਤਰ ਦੇ ਜਾਪ ਵੀ ਕੀਤੇ ਗਏ।੨੮ ਮਾਰਚ

# ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਅਤੇ ਸ਼੍ਰੋਮਣੀ ਕਮੇਟੀ ਦੀਆਂ ਟਵਿੱਟਰ ਪੋਸਟਾਂ ਬੈਨ ਕਰਨ ਦੀ ਐਡਵੋਕੇਟ ਧਾਮੀ ਵੱਲੋਂ ਨਿਖੇਧੀ

## ਜਥੇਦਾਰ ਜੀ 'ਤੇ ਟਿੱਪਣੀ ਲਈ ਮੁੱਖ ਮੰਤਰੀ ਮੰਗੇ ਮੁਆਫ਼ੀ- ਐਡਵੋਕੇਟ ਧਾਮੀ

## ਧਰਮ ਪ੍ਰਚਾਰ ਕਮੇਟੀ ਦੀ ਇਕੱਤਰਤਾ ਦੌਰਾਨ ਅੰਮ੍ਰਿਤਧਾਰੀ ਵਿਦਿਆਰਥੀਆਂ ਨੂੰ 88 ਲੱਖ ਦੇ ਵਜੀਫੇ ਤਕਸੀਮ

ਫਗਵਾੜਾ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਅਤੇ ਸ਼੍ਰੋਮਣੀ ਕਮੇਟੀ ਦੀਆਂ ਟਵਿੱਟਰ ਪੋਸਟਾਂ ਨੂੰ ਭਾਰਤ ਅੰਦਰ ਬੈਨ ਕਰਨ ਦੀ ਕਰੜੀ ਨਿਖੇਧੀ ਕਰਦਿਆਂ ਸਰਕਾਰਾਂ ਨੂੰ ਜਾਬਤੇ ਅੰਦਰ ਰਹਿਣ ਲਈ ਕਿਹਾ ਹੈ। ਗੁਰਦੁਆਰਾ ਸ੍ਰੀ ਸੁਖਚੈਨਆਣਾ ਸਾਹਿਬ ਫਗਵਾੜਾ ਵਿਖੇ ਧਰਮ ਪ੍ਰਚਾਰ ਕਮੇਟੀ ਦੀ ਇਕੱਤਰਤਾ ਮਗਰੋਂ ਗੱਲਬਾਤ ਕਰਦਿਆਂ ਐਡਵੋਕੇਟ ਧਾਮੀ ਨੇ ਆਖਿਆ ਕਿ ਸੋਸ਼ਲ ਮੀਡੀਆ 'ਤੇ ਸਿੱਖਾਂ ਦੀ ਕਿਰਦਾਰਕੁਸ਼ੀ ਕੀਤੀ ਜਾ ਰਹੀ ਹੈ ਅਤੇ ਦੁੱਖ ਦੀ ਗੱਲ ਹੈ ਕਿ ਇਸ ਵਰਤਾਰੇ ਵਿਰੁੱਧ ਸਿੱਖ ਕੌਮ ਵੱਲੋਂ ਉਠਾਈ ਜਾ ਰਹੀ ਅਵਾਜ਼ ਨੂੰ ਸਰਕਾਰਾਂ ਦਬਾਅ ਰਹੀਆਂ ਹਨ। ਉਨ੍ਹਾਂ ਕਿਹਾ ਕਿ ਬੀਤੇ ਕੱਲ੍ਹ ਸ਼੍ਰੋਮਣੀ ਕਮੇਟੀ ਦਾ ਇਕ ਟਵਿੱਟਰ ਪੋਸਟ ਭਾਰਤ ਸਰਕਾਰ ਵੱਲੋਂ ਦੇਸ਼ ਅੰਦਰ ਬੈਨ ਕੀਤਾ ਗਿਆ ਅਤੇ ਅੱਜ

ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਦਾ ਇਕ ਟਵੀਟ ਨਿਸ਼ਾਨੇ 'ਤੇ ਲਿਆ ਗਿਆ ਹੈ। ਉਨ੍ਹਾਂ ਕਿਹਾ ਕਿ ਕੇਂਦਰ ਤੇ ਸੂਬਾ ਸਰਕਾਰ ਰਲ ਕੇ ਖੇਡੀ ਜਾ ਰਹੀ ਇਸ ਖੇਡ ਨੂੰ ਤੁਰੰਤ ਬੰਦ ਕਰਨ।

ਦੱਸਣਯੋਗ ਹੈ ਕਿ ਸ਼੍ਰੋਮਣੀ ਕਮੇਟੀ ਨੇ ਸਿੱਖ ਕੌਮ ਅਤੇ ਸਿੱਖ ਸੰਸਥਾਵਾਂ ਵਿਰੁੱਧ ਕੂੜ ਪ੍ਰਚਾਰ ਕਰਨ ਵਾਲੇ ਕੁਝ ਸ਼ਰਾਰਤੀ ਲੋਕਾਂ ਦੇ ਟਵਿੱਟਰ ਖਾਤਿਆਂ ਦੀ ਪਛਾਣ ਕਰਕੇ ਉਨ੍ਹਾਂ ਵਿਰੁੱਧ ਇਕ ਪੋਸਟ ਸਾਂਝੀ ਕਰਕੇ ਸਰਕਾਰ ਪਾਸੋਂ ਕਾਰਵਾਈ ਮੰਗੀ ਸੀ। ਪਰੰਤੂ ਸਰਕਾਰ ਵੱਲੋਂ ਉਨ੍ਹਾਂ 'ਤੇ ਕਾਰਵਾਈ ਕਰਨ ਦੀ ਥਾਂ ਟਵਿੱਟਰ ਤੋਂ ਸ਼੍ਰੋਮਣੀ ਕਮੇਟੀ ਦੀ ਪੋਸਟ ਹੀ ਭਾਰਤ ਅੰਦਰ ਬੈਨ ਕਰ ਦਿੱਤੀ ਗਈ।

ਐਡਵੋਕੇਟ ਧਾਮੀ ਨੇ ਮੁੱਖ ਮੰਤਰੀ ਸ. ਭਗਵੰਤ ਸਿੰਘ ਮਾਨ ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਬਾਰੇ ਇਕ ਟਵੀਟ ਰਾਹੀਂ ਕੀਤੀ ਟਿੱਪਣੀ ਦੀ ਵੀ ਕਰੜੀ ਆਲੋਚਨਾ ਕੀਤੀ। ਉਨ੍ਹਾਂ ਆਖਿਆ ਕਿ ਸ. ਭਗਵੰਤ ਸਿੰਘ ਮਾਨ ਵੱਲੋਂ ਜਥੇਦਾਰ ਸਾਹਿਬ 'ਤੇ ਕੀਤਾ ਗਿਆ ਵਿਅੰਗ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮਾਣ ਮਰਯਾਦਾ ਅਤੇ ਸਿੱਖ ਕੌਮ ਨੂੰ ਸਿੱਧੀ ਚੁਣੌਤੀ ਹੈ। ਉਹ ਇਸ ਅਵੱਗਿਆ ਲਈ ਸਿੱਖ ਕੌਮ ਤੋਂ ਤੁਰੰਤ ਮੁਆਫ਼ੀ ਮੰਗਣ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਸਦਾ ਅਟੱਲ ਹਨ ਅਤੇ ਸਰਕਾਰਾਂ ਆਉਂਦੀਆਂ ਜਾਂਦੀਆਂ ਰਹਿੰਦੀਆਂ ਹਨ। ਮੁੱਖ ਮੰਤਰੀ ਨੂੰ ਇਹ ਨਹੀਂ ਭੁੱਲਣਾ ਚਾਹੀਦਾ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਇਕ ਇਮਾਰਤ ਦਾ ਨਾਂ ਨਹੀਂ, ਸਗੋਂ ਇਹ ਛੇਵੇਂ ਪਾਤਸ਼ਾਹ ਵੱਲੋਂ ਇਕ ਸਿਧਾਂਤ ਅਤੇ ਸੋਚ ਦੀ ਰੌਸ਼ਨੀ ਵਿਚ ਸਿਰਜਿਆ ਸੱਚਾ ਤਖ਼ਤ ਹੈ। ਇਸ ਨੂੰ ਝੁਕਾਉਣ ਲਈ ਮੁਗਲਾਂ, ਅੰਗਰੇਜ਼ਾਂ ਅਤੇ ਸਮੇਂ-ਸਮੇਂ ਸਰਕਾਰਾਂ ਨੇ ਜੋਰ ਲਗਾਇਆ, ਪਰ ਗੁਰੂ ਬਖ਼ਸ਼ੇ ਇਸ ਸਿਧਾਂਤ ਅੱਗੇ ਉਨ੍ਹਾਂ ਨੂੰ ਮੂੰਹ ਦੀ ਖਾਣੀ ਪਈ। ਅੱਜ ਦੀਆਂ ਸਰਕਾਰਾਂ ਵੀ ਅਜਿਹੀ ਹੀ ਵੱਡੀ ਭੁੱਲ ਕਰ ਰਹੀਆਂ ਹਨ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਸਿੱਖ ਕੌਮ ਦੇ ਸਰਵਉੱਚ ਅਸਥਾਨ ਹਨ ਅਤੇ ਇਥੇ ਕਿਸੇ ਵੀ ਕੌਮੀ ਮਸਲੇ ਨੂੰ ਵਿਚਾਰਨ ਲਈ ਸਿੱਖ ਪੰਥ ਇਕੱਠਾ ਹੁੰਦਾ ਹੈ। ਸਰਕਾਰਾਂ ਵੱਲੋਂ ਇਸ ਪੰਥਕ ਰਵਾਇਤ ਵਿਰੁੱਧ ਅਪਣਾਏ ਜਾ ਰਹੇ ਹੱਥਕੰਡੇ ਬਰਦਾਸ਼ਤ ਨਹੀਂ ਕੀਤੇ ਜਾ ਸਕਦੇ।

ਇਸ ਤੋਂ ਪਹਿਲਾਂ ਹੋਈ ਧਰਮ ਪ੍ਰਚਾਰ ਕਮੇਟੀ ਦੀ ਇਕੱਤਰਤਾ 'ਚ ਸਿੱਖੀ ਦੇ ਪ੍ਰਚਾਰ ਪ੍ਰਸਾਰ ਲਈ ਅਹਿਮ ਫੈਸਲੇ ਲਏ ਗਏ। ਇਸ ਦੌਰਾਨ ਦੁਆਬਾ ਜੋਨ ਦੇ ੧੩੯੭ ਅੰਮ੍ਰਿਤਧਾਰੀ ਗੁਰਸਿੱਖ ਵਿਦਿਆਰਥੀਆਂ ਨੂੰ ੯੮ ਲੱਖ ੯੦ ਹਜ਼ਾਰ ਰੁਪਏ ਦੇ ਵਜੀਫੇ ਵੰਡੇ ਗਏ। ਐਡਵੋਕੇਟ ਧਾਮੀ ਅਨੁਸਾਰ ਇਸ ਤੋਂ ਪਹਿਲਾਂ ਮਾਝਾ ਜੋਨ ਅੰਦਰ ੧ ਕਰੋੜ ੧੩ ਲੱਖ ਰੁਪਏ ਦੀ ਵਜੀਫਾ ਰਾਸ਼ੀ ਵੰਡੀ ਜਾ ਚੁੱਕੀ ਹੈ ਅਤੇ ਜਲਦ ਹੀ ਮਾਲਵਾ ਜੋਨ ਦੇ ਅੰਮ੍ਰਿਤਧਾਰੀ ਵਿਦਿਆਰਥੀਆਂ ਨੂੰ ਵਜੀਫੇ ਤਕਸੀਮ ਕੀਤੇ ਜਾਣਗੇ। ਇਸ ਮੌਕੇ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਭਾਈ ਅਜਾਇਬ ਸਿੰਘ ਅਭਿਆਸੀ, ਸ. ਸੁਖਵਰਸ਼ ਸਿੰਘ ਪੰਨੂ, ਸ. ਤੇਜਿੰਦਰਪਾਲ ਸਿੰਘ, ਸ. ਅਵਤਾਰ ਸਿੰਘ ਵਣਵਾਲਾ, ਸ. ਮਨਜੀਤ ਸਿੰਘ ਬੱਪੀਆਣਾ, ਸ. ਰਾਮਪਾਲ ਸਿੰਘ ਬਹਿਣੀਵਾਲ, ਸ਼੍ਰੋਮਣੀ ਕਮੇਟੀ ਮੈਂਬਰ ਸ. ਸਰਵਣ ਸਿੰਘ ਕੁਲਾਰ, ਸ਼੍ਰੋਮਣੀ ਕਮੇਟੀ ਪ੍ਰਧਾਨ ਦੇ ਓਐਸਡੀ ਸ. ਸਤਬੀਰ ਸਿੰਘ ਧਾਮੀ, ਸਕੱਤਰ ਸ. ਸੁਖਮਿੰਦਰ ਸਿੰਘ, ਸ. ਬਲਵਿੰਦਰ ਸਿੰਘ ਕਾਹਲਵਾਂ, ਪ੍ਰੋ. ਸੁਖਦੇਵ ਸਿੰਘ ਆਦਿ ਹਾਜ਼ਰ ਸਨ।੨੯ ਮਾਰਚ

# ਸ਼੍ਰੋਮਣੀ ਕਮੇਟੀ ਵੱਲੋਂ ਦਸਤਖ਼ਤੀ ਮੁਹਿੰਮ ਅਤੇ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਦੀ ਤੀਜੀ ਜਨਮ ਸ਼ਤਾਬਦੀ ਸਬੰਧੀ ਇਕੱਤਰਤਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਬੰਦੀ ਸਿੰਘਾਂ ਦੀ ਰਿਹਾਈ ਲਈ ਆਰੰਭੀ

ਦਸਤਖ਼ਤੀ ਮੁਹਿੰਮ ਤਹਿਤ ਪਿੰਡ ਪੱਧਰ 'ਤੇ ਕੀਤੇ ਜਾ ਰਹੇ ਕਾਰਜਾਂ ਬਾਰੇ ਸਮੀਖਿਆ ਅਤੇ ਆ ਰਹੀ ਸ਼ਤਾਬਦੀ ਦੇ ਸਮਾਗਮਾਂ ਸਬੰਧੀ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ ਅਤੇ ਸ. ਬਲਵਿੰਦਰ ਸਿੰਘ ਕਾਹਲਵਾਂ ਨੇ ਅੱਜ ਇਥੇ ਧਰਮ ਪ੍ਰਚਾਰ ਕਮੇਟੀ ਦੇ ਪ੍ਰਚਾਰਕਾਂ, ਢਾਡੀ ਤੇ ਕਵੀਸ਼ਰ ਜਥਿਆਂ ਨਾਲ ਇਕ ਵਿਸ਼ੇਸ਼ ਇਕੱਤਰਤਾ ਕੀਤੀ। ਸ਼੍ਰੋਮਣੀ ਕਮੇਟੀ ਦਫ਼ਤਰ ਸਥਿਤ ਤੇਜਾ ਸਿੰਘ ਸਮੁੰਦਰੀ ਹਾਲ ਵਿਖੇ ਹੋਈ ਇਸ ਬੈਠਕ ਦੌਰਾਨ ਪ੍ਰਚਾਰਕ ਜਥਿਆਂ ਨੂੰ ਖਾਲਸਾ ਸਾਜਣਾ ਦਿਵਸ (ਵਿਸਾਖੀ) ਤੱਕ ਦਸਤਖ਼ਤੀ ਮੁਹਿੰਮ ਨੂੰ ਸਰਗਰਮੀ ਨਾਲ ਅੱਗੇ ਵਧਾਉਣ ਲਈ ਕਿਹਾ ਗਿਆ। ਇਸ ਮੌਕੇ ਸੰਬੋਧਨ ਕਰਦਿਆਂ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ ਨੇ ਕਿਹਾ ਕਿ ਬੰਦੀ ਸਿੰਘਾਂ ਦੀ ਰਿਹਾਈ ਦਾ ਮਾਮਲਾ ਸਿੱਖ ਕੌਮ ਦਾ ਅਹਿਮ ਮਾਮਲਾ ਹੈ, ਜਿਸ ਨੂੰ ਲੈ ਕੇ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੀ ਅਗਵਾਈ ਵਿਚ ਸ਼੍ਰੋਮਣੀ ਕਮੇਟੀ ਲਗਾਤਾਰ ਸਰਗਰਮ ਹੈ। ਉਨ੍ਹਾਂ ਪ੍ਰਚਾਰਕਾਂ ਨੂੰ ਕਿਹਾ ਕਿ ਮੌਜੂਦਾ ਸਮੇਂ ਚੱਲ ਰਹੀ ਦਸਤਖ਼ਤੀ ਮੁਹਿੰਮ ਨੂੰ ਪਿੰਡ ਪੱਧਰ 'ਤੇ ਖਾਲਸਾ ਸਾਜਣਾ ਦਿਵਸ (ਵਿਸਾਖੀ) ਤੱਕ ਜ਼ੋਰ ਸ਼ੋਰ ਨਾਲ ਅੱਗੇ ਵਧਾਇਆ ਜਾਵੇ, ਤਾਂ ਜੋ ਵੱਧ ਤੋਂ ਵੱਧ ਪ੍ਰੋਫਾਰਮੇ ਰਾਜਪਾਲ ਰਾਹੀਂ ਰਾਸ਼ਟਰਪਤੀ ਨੂੰ ਭੇਜੇ ਜਾ ਸਕਣ।

ਇਕੱਤਰਤਾ ਮੌਕੇ ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ ਨੇ ਪ੍ਰਚਾਰਕਾਂ ਨੂੰ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਦੀ ੩੦੦ ਸਾਲਾ ਜਨਮ ਸ਼ਤਾਬਦੀ ਸਬੰਧੀ ਵੱਧ ਤੋਂ ਵੱਧ ਸੰਗਤਾਂ ਨੂੰ ਜਾਗਰੂਕ ਕਰਨ ਅਤੇ ਸਮਾਗਮਾਂ ਬਾਰੇ ਜਾਣਕਾਰੀ ਦੇਣ ਲਈ ਕਿਹਾ। ਉਨ੍ਹਾਂ ਕਿਹਾ ਕਿ ਇਸ ਸ਼ਤਾਬਦੀ ਦਾ ਮੁੱਖ ਸਮਾਗਮ ਸ੍ਰੀ ਅੰਮ੍ਰਿਤਸਰ ਵਿਖੇ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਚ ੫ ਮਈ ੨੦੨੩ ਨੂੰ ਪੰਥਕ ਜਾਹੋ-ਜਲਾਲ ਨਾਲ ਕੀਤਾ ਜਾਵੇਗਾ। ਇਸ ਤੋਂ ਪਹਿਲਾਂ ਵੱਖ-ਵੱਖ ਥਾਵਾਂ 'ਤੇ ਵੀ ਸਮਾਗਮ ਉਲੀਕੇ ਗਏ ਹਨ, ਜਿਨ੍ਹਾਂ ਵਿਚ ਵੱਡੀ ਪੱਧਰ 'ਤੇ ਸੰਗਤ ਦੀ ਸ਼ਮੂਲੀਅਤ ਲਈ ਪ੍ਰੇਰਣਾ ਲਹਿਰ ਸਿਰਜੀ ਜਾਵੇ। ਇਸ ਕਾਰਜ ਲਈ ਪ੍ਰਚਾਰਕ ਜਥੇ ਪਿੰਡ ਪੱਧਰ 'ਤੇ ਸਰਗਰਮੀ ਨਾਲ ਪ੍ਰਚਾਰ ਕਰਨ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਸੁਪਰਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਧਰਮ ਪ੍ਰਚਾਰ ਕਮੇਟੀ ਦੇ ਸੁਪਰਡੈਂਟ ਸ. ਰਾਜਿੰਦਰ ਸਿੰਘ ਰੂਬੀ, ਇੰਚਾਰਜ ਸ. ਕਰਤਾਰ ਸਿੰਘ, ਮੁੱਖ ਪ੍ਰਚਾਰਕ ਭਾਈ ਜਗਦੇਵ ਸਿੰਘ ਸਮੇਤ ਵੱਡੀ ਗਿਣਤੀ ਵਿਚ ਪ੍ਰਚਾਰਕ, ਢਾਡੀ ਤੇ ਕਵੀਸ਼ਰ ਹਾਜ਼ਰ ਸਨ। ੩੦ ਮਾਰਚ

# ਸ਼੍ਰੋਮਣੀ ਕਮੇਟੀ ਨੇ ਮਹਾਰਾਜਾ ਰਣਜੀਤ ਸਿੰਘ ਦੀ ਬਰਸੀ ਮੌਕੇ ਪਾਕਿਸਤਾਨ ਜਾਣ ਵਾਲੇ ਸ਼ਰਧਾਲੂਆਂ ਤੋਂ ਪਾਸਪੋਰਟ ਮੰਗੇ

ਅੰਮ੍ਰਿਤਸਰ- ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੀ ਬਰਸੀ ਮੌਕੇ ਜੂਨ ੨੦੨੩ ਵਿਚ ਪਾਕਿਸਤਾਨ ਭੇਜੇ ਜਾਣ ਵਾਲੇ ਜਥੇ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਿੱਖ ਸ਼ਰਧਾਲੂਆਂ ਪਾਸੋਂ ਪਾਸਪੋਰਟਾਂ ਦੀ ਮੰਗ ਕੀਤੀ ਹੈ। ਚਾਹਵਾਨ ਸ਼ਰਧਾਲੂ ਆਪਣੇ ਪਾਸਪੋਰਟ ੧੩ ਅਪ੍ਰੈਲ ੨੦੨੩ ਤੱਕ ਸ਼੍ਰੋਮਣੀ ਕਮੇਟੀ ਦਫ਼ਤਰ ਦੇ ਯਾਤਰਾ ਵਿਭਾਗ ਵਿਖੇ ਜਮ੍ਹਾਂ ਕਰਵਾ ਸਕਦੇ ਹਨ।

ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ ਨੇ ਜਾਣਕਾਰੀ ਦਿੰਦਿਆਂ ਦੱਸਿਆ ਕਿ ਹਰ ਸਾਲ ਦੀ ਤਰ੍ਹਾਂ ਜੂਨ ਮਹੀਨੇ ਵਿਚ ਮਹਾਰਾਜਾ ਰਣਜੀਤ ਸਿੰਘ ਦੀ ਬਰਸੀ ਮਨਾਉਣ ਸਬੰਧੀ ਪਾਕਿਸਤਾਨ ਵਿਖੇ ਸਿੱਖ ਸ਼ਰਧਾਲੂਆਂ ਦਾ ਜਥਾ ਭੇਜਿਆ ਜਾਵੇਗਾ। ਉਨ੍ਹਾਂ ਕਿਹਾ ਕਿ ਜਥੇ ਵਿਚ ਜਾਣ ਦੇ ਚਾਹਵਾਨ ਸ਼ਰਧਾਲੂ ਆਪਣੇ ਪਾਸਪੋਰਟ ਸ਼੍ਰੋਮਣੀ ਕਮੇਟੀ ਦੇ ਹਲਕਾ ਮੈਂਬਰ ਦੀ ਸਿਫਾਰਸ਼ ਸਹਿਤ ਜਮ੍ਹਾਂ ਕਰਵਾਉਣ। ਇਸ ਦੇ ਨਾਲ ਪਛਾਣ ਪੱਤਰ ਵਜੋਂ ਆਧਾਰ ਕਾਰਡ ਜਾਂ ਵੋਟਰ ਕਾਰਡ ਦੀ ਕਾਪੀ ਵੀ ਦਿੱਤੀ ਜਾਵੇ। ਉਨ੍ਹਾਂ ਕਿਹਾ ਕਿ ਸ਼ਰਧਾਲੂ ਆਪਣੇ ਪਾਸਪੋਰਟ ਸਮੇਂ ਸਿਰ ਜਮ੍ਹਾਂ ਕਰਵਾਉਣ ਤਾਂ ਜੋ ਅਗਲੀ ਕਾਰਵਾਈ ਲਈ ਸਰਕਾਰ ਨੂੰ ਭੇਜੇ ਜਾ ਸਕਣ।੩੦ ਮਾਰਚ

# ਬੇਕਸੂਰ ਨੌਜੁਆਨਾਂ ਦੀ ਗ੍ਰਿਫ਼ਤਾਰੀ ਵਿਰੁੱਧ ਸ਼੍ਰੋਮਣੀ ਕਮੇਟੀ ਨੇ ਕੱਢਿਆ ਰੋਸ ਮਾਰਚ

## ਮੁੱਖ ਮੰਤਰੀ ਪੰਜਾਬ ਦੇ ਨਾਂ ਡਿਪਟੀ ਕਮਿਸ਼ਨਰ ਨੂੰ ਦਿੱਤਾ ਮੈਮੋਰੰਡਮ

## ਪੰਜਾਬ ਦੇ ਮੌਜੂਦਾ ਹਾਲਾਤ ਲਈ ਸਰਕਾਰਾਂ ਜ਼ੁੰਮੇਵਾਰ-ਐਡਵੋਕੇਟ ਧਾਮੀ

ਅੰਮ੍ਰਿਤਸਰ- ਪੰਜਾਬ ਅੰਦਰ ਸ. ਅੰਮ੍ਰਿਤਪਾਲ ਸਿੰਘ ਦੇ ਮਾਮਲੇ 'ਚ ਬੇਕਸੂਰ ਨੌਜੁਆਨਾਂ ਦੀ ਗ੍ਰਿਫ਼ਤਾਰੀ ਅਤੇ ਪੰਜਾਬ ਦੇ ਮੁੱਖ ਮੰਤਰੀ ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮਾਣ-ਮਰਯਾਦਾ ਅਤੇ ਆਭਾ ਨੂੰ ਠੇਸ ਪਹੁੰਚਾਉਣ ਵਾਲੀਆਂ ਕੀਤੀਆਂ ਟਿੱਪਣੀਆਂ ਵਿਰੁੱਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਅੱਜ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਡਿਪਟੀ ਕਮਿਸ਼ਨਰ ਦਫ਼ਤਰ ਤੱਕ ਵਿਸ਼ਾਲ ਰੋਸ ਮਾਰਚ ਆਯੋਜਤ ਕੀਤਾ ਗਿਆ। ਇਸ ਦੌਰਾਨ ਪੰਜਾਬ ਦੇ ਮੁੱਖ ਮੰਤਰੀ ਸ. ਭਗਵੰਤ ਸਿੰਘ ਮਾਨ ਦੇ ਨਾਂ 'ਤੇ ਲਿਖਿਆ ਇਕ ਮੈਮੋਰੰਡਮ ਵੀ ਸ੍ਰੀ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਨੂੰ ਦਿੱਤਾ ਗਿਆ। ਰੋਸ ਮਾਰਚ ਦੀ ਅਗਵਾਈ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕੀਤੀ, ਜਦਕਿ ਇਸ ਮੌਕੇ ਵੱਡੀ ਗਿਣਤੀ ਵਿਚ ਸ਼੍ਰੋਮਣੀ ਕਮੇਟੀ ਅਹੁਦੇਦਾਰ, ਮੈਂਬਰ, ਅਧਿਕਾਰੀ, ਕਰਮਚਾਰੀ, ਰਾਗੀ, ਢਾਡੀ, ਕਵੀਸ਼ਰ ਜਥੇ ਅਤੇ ਪ੍ਰਚਾਰਕ ਸ਼ਾਮਲ ਹੋਏ। ਸ੍ਰੀ ਦਰਬਾਰ ਸਾਹਿਬ ਦੇ ਬਾਹਰ ਪਲਾਜ਼ਾ ਤੋਂ ਆਰੰਭ ਹੋਏ ਰੋਸ ਮਾਰਚ ਦੌਰਾਨ ਹਾਜ਼ਰ ਸ਼੍ਰੋਮਣੀ ਕਮੇਟੀ ਮੈਂਬਰਾਂ ਅਤੇ ਮੁਲਾਜ਼ਮਾਂ ਨੇ ਸਤਿਨਾਮ ਵਾਹਿਗੁਰੂ ਜਾਪ ਕਰਦਿਆਂ ਸਥਾਨਕ ਕਚਹਿਰੀ ਚੌਂਕ ਵਿਖੇ ਪੁੱਜ ਕੇ ਸੰਕੇਤਕ ਰੂਪ ਵਿਚ ਧਰਨਾ ਦਿੱਤਾ। ਇਥੋਂ ਸ਼੍ਰੋਮਣੀ ਕਮੇਟੀ ਦੇ ਪੰਜ ਮੈਂਬਰ ਡਿਪਟੀ ਕਮਿਸ਼ਨਰ ਦਫ਼ਤਰ ਪੁੱਜੇ, ਜਿਥੇ ਉਨ੍ਹਾਂ ਨੇ ਵਧੀਕ ਡਿਪਟੀ ਕਮਿਸ਼ਨਰ ਸ੍ਰੀ ਸੁਰਿੰਦਰ ਸਿੰਘ ਨੂੰ ਮੈਮੋਰੰਡਮ ਸੌਂਪਿਆ।

ਪੰਜਾਬ ਦੇ ਮੁੱਖ ਮੰਤਰੀ ਦੇ ਨਾਂ 'ਤੇ ਭੇਜੇ ਗਏ ਮੈਮੋਰੰਡਮ ਵਿਚ ਬੀਤੇ ਦਿਨਾਂ ਅੰਦਰ ਗ੍ਰਿਫ਼ਤਰ ਕੀਤੇ ਗਏ ਸਾਰੇ ਬੇਕਸੂਰ ਨੌਜੁਆਨਾਂ ਨੂੰ ਤੁਰੰਤ ਰਿਹਾਅ ਕਰਨ ਅਤੇ ਨੌਜੁਆਨਾਂ 'ਤੇ ਲਗਾਇਆ ਗਿਆ ਐਨਐਸਏ ਹਟਾਉਣ ਦੀ ਮੰਗ ਕੀਤੀ ਗਈ। ਇਸ ਦੇ ਨਾਲ ਹੀ ਮੈਮੋਰੰਡਮ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਵਿਰੁੱਧ ਮੁੱਖ ਮੰਤਰੀ ਸ. ਭਗਵੰਤ ਸਿੰਘ ਮਾਨ ਵੱਲੋਂ ਕੀਤੀਆਂ ਗਈਆਂ ਗੈਰ-ਸਿਧਾਂਤਕ ਟਿੱਪਣੀਆਂ ਦੀ ਵੀ ਆਲੋਚਨਾ ਕੀਤੀ ਗਈ ਹੈ। ਸਾਫ਼ ਤੌਰ 'ਤੇ ਕਿਹਾ ਗਿਆ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਿੱਖ ਕੌਮ ਦੀ ਪ੍ਰਤੀਨਿਧਤਾ ਕਰਦੇ ਹਨ ਅਤੇ ਉਨ੍ਹਾਂ ਨੇ ਮੌਜੂਦਾ ਹਾਲਾਤਾਂ ਦੇ ਮੱਦੇਨਜ਼ਰ ਆਪਣਾ ਫ਼ਰਜ਼ ਬਾਖੂਬੀ ਨਿਭਾਇਆ ਹੈ। ਪੱਤਰ 'ਚ ਪੰਜਾਬ ਦੇ ਮੁੱਖ ਮੰਤਰੀ ਨੂੰ ਸਲਾਹ ਦਿੱਤੀ ਗਈ ਕਿ ਉਹ ਮੌਜੂਦਾ ਹਾਲਾਤਾਂ 'ਤੇ ਗਹਿਰ-ਗੰਭੀਰ ਅਧਿਐਨ ਕਰਨ ਅਤੇ ਪੰਜਾਬ ਦੇ ਸਰੋਕਾਰਾਂ ਵਿਰੁੱਧ ਭੁਗਤਣ ਤੋਂ ਬਚਣ। ਸ. ਅੰਮ੍ਰਿਤਪਾਲ ਸਿੰਘ ਨੂੰ ਗ੍ਰਿਫ਼ਤਾਰ ਕਰਨ ਦੀ ਆੜ ਵਿਚ ਵੱਡੀ ਗਿਣਤੀ ਬੇਕਸੂਰ ਨੌਜੁਆਨਾਂ ਨੂੰ ਗ੍ਰਿਫ਼ਤਾਰ ਕਰਨਾ ਠੀਕ ਨਹੀਂ ਹੈ। ਇਸ ਵਰਤਾਰੇ ਨਾਲ ਦੇਸ਼ ਅੰਦਰ ਸਿੱਖਾਂ ਵਿਰੁੱਧ ਇਕ ਸਾਜ਼ਿਸ਼ ਤਹਿਤ ਬਿਰਤਾਂਤ ਸਿਰਜਿਆ ਜਾ ਰਿਹਾ ਹੈ, ਜੋ ਸਿੱਖ ਕੌਮ ਦੇ ਨਾਲ-ਨਾਲ ਪੰਜਾਬ ਲਈ ਵੀ ਚੰਗਾ ਨਹੀਂ ਹੈ। ਇਸ ਪੱਤਰ ਰਾਹੀਂ ਯਾਦ ਕਰਵਾਇਆ ਗਿਆ ਕਿ ਪੰਜਾਬ ਨੇ ਹਮੇਸ਼ਾ ਹੀ ਭਾਰਤ ਦੇਸ਼ ਦੇ ਸੱਭਿਆਚਾਰ ਨੂੰ ਬਚਾਉਣ ਅਤੇ ਹੱਦਾਂ ਸਰਹੱਦਾਂ ਦੀ ਰਾਖੀ ਕਰਨ ਲਈ ਮੋਹਰੀ ਭੂਮਿਕਾ ਨਿਭਾਈ ਹੈ। ਪੰਜਾਬ ਦੇ ਸਰੋਕਾਰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਹੱਕ ਸੱਚ ਤੇ ਮਨੁੱਖਤਾ ਦੀ ਭਲਾਈ ਵਾਲੀ ਸੋਚ 'ਤੇ ਅਧਾਰਿਤ ਹਨ। ਸਿੱਖ ਹਮੇਸ਼ਾ ਦੇਸ਼ ਲਈ ਕੁਰਬਾਨੀਆਂ ਦਿੰਦੇ ਰਹੇ ਹਨ ਅਤੇ ਅਜ਼ਾਦੀ ਦੀ ਘੋਲ ਦੌਰਾਨ ਇਹ ਕੁਰਬਾਨੀਆਂ ੮੦ ਫੀਸਦੀ ਤੋਂ ਵੱਧ ਸਨ। ਪਰ ਦੇਸ਼ ਦੀ ਅਜ਼ਾਦੀ ਮਗਰੋਂ ਸਿੱਖਾਂ ਦੇ ਮਸਲਿਆਂ ਪ੍ਰਤੀ ਸਰਕਾਰਾਂ ਨੇ

ਹਮੇਸ਼ਾ ਹੀ ਉਦਾਸੀਨਤਾ ਵਾਲੀ ਨੀਤੀ ਅਪਣਾਈ ਰੱਖੀ, ਜਿਸ ਕਰਕੇ ਸਿੱਖ ਕੌਮ ਅੰਦਰ ਰੋਸ ਰਹਿੰਦਾ ਹੈ। ਸਿੱਖਾਂ ਦੇ ਇਨ੍ਹਾਂ ਸਰੋਕਾਰਾਂ ਨੂੰ ਸਮਝੇ ਬਿਨਾਂ ਪੰਜਾਬ ਦੇ ਮੁੱਖ ਮੰਤਰੀ ਵਜੋਂ ਅਗਵਾਈ ਕਰਨੀ ਸੰਭਵ ਨਹੀਂ।

ਇਸ ਦੌਰਾਨ ਗੱਲਬਾਤ ਕਰਦਿਆਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਆਖਿਆ ਕਿ ਮੌਜੂਦਾ ਹਾਲਾਤਾਂ ਦੀ ਜ਼ੁੰਮੇਵਾਰ ਸਿੱਧੇ ਤੌਰ 'ਤੇ ਪੰਜਾਬ ਤੇ ਕੇਂਦਰ ਸਰਕਾਰ ਹੈ। ਮੁੱਖ ਮੰਤਰੀ ਸ. ਭਗਵੰਤ ਸਿੰਘ ਮਾਨ ਅਸਲ ਹਕੀਕਤ ਨੂੰ ਸਮਝਣ ਦੀ ਥਾਂ ਸਿੱਖਾਂ ਦੇ ਸਰਵਉੱਚ ਅਸਥਾਨ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਜਥੇਦਾਰ ਸਾਹਿਬ ਬਾਰੇ ਨੀਵੇਂ ਪੱਧਰ ਦੀਆਂ ਟਿੱਪਣੀਆਂ ਕਰ ਰਹੇ ਹਨ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮਾਣ-ਮਰਯਾਦਾ ਅਤੇ ਕੌਮੀ ਅਗਵਾਈ ਕਿਸੇ ਦੁਨਿਆਵੀ ਤਖ਼ਤ ਦੀ ਤਰ੍ਹਾਂ ਨਹੀਂ ਹੈ, ਸਗੋਂ ਇਹ ਸਿਧਾਂਤਕ ਅਤੇ ਗੁਰੂ ਸਾਹਿਬ ਵੱਲੋਂ ਦਿੱਤੀ ਵਿਚਾਰਧਾਰਾ ਦੀ ਸੇਧ ਵਿਚ ਹੈ। ਉਨ੍ਹਾਂ ਦੱਸਿਆ ਕਿ ਇਸੇ ਨੂੰ ਲੈ ਕੇ ਇਕ ਮੈਮੋਰੰਡਮ ਮੁੱਖ ਮੰਤਰੀ ਨੂੰ ਭੇਜਿਆ ਗਿਆ ਹੈ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਸਾਬਕਾ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ, ਸ. ਅਲਵਿੰਦਰ ਸਿੰਘ ਪੱਖੋਕੇ, ਅੰਤ੍ਰਿੰਗ ਮੈਂਬਰ ਸ. ਬਾਵਾ ਸਿੰਘ ਗੁਮਾਨਪੁਰਾ, ਸ. ਗੁਰਨਾਮ ਸਿੰਘ ਜੱਸਲ, ਸ. ਸੁਰਜੀਤ ਸਿੰਘ ਤੁਗਲਵਾਲ, ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਸ. ਸੁਰਜੀਤ ਸਿੰਘ ਭਿੱਟੇਵੱਡ, ਸ. ਭਗਵੰਤ ਸਿੰਘ ਸਿਆਲਕਾ, ਭਾਈ ਰਾਮ ਸਿੰਘ, ਸ. ਸਰਵਣ ਸਿੰਘ ਕੁਲਾਰ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਸ. ਹਰਜਾਪ ਸਿੰਘ ਸੁਲਤਾਨਵਿੰਡ, ਭਾਈ ਅਜਾਇਬ ਸਿੰਘ ਅਭਿਆਸੀ, ਸ. ਗੁਰਬਚਨ ਸਿੰਘ ਕਰਮੂੰਵਾਲਾ, ਸ. ਖੁਸ਼ਵਿੰਦਰ ਸਿੰਘ ਭਾਟੀਆ, ਸ. ਅਮਰਜੀਤ ਸਿੰਘ ਬੰਡਾਲਾ, ਸ. ਜਰਨੈਲ ਸਿੰਘ ਡੋਗਰਾਂਵਾਲਾ, ਸ. ਅਮਰੀਕ ਸਿੰਘ ਵਿਛੋਆ, ਸ. ਅਮਰਜੀਤ ਸਿੰਘ ਭਲਾਈਪੁਰ, ਬਾਬਾ ਟੇਕ ਸਿੰਘ, ਸ. ਬਲਵਿੰਦਰ ਸਿੰਘ ਵੇਂਈਪੂਈਂ, ਬੀਬੀ ਗੁਰਪ੍ਰੀਤ ਕੌਰ, ਬੀਬੀ ਜੋਗਿੰਦਰ ਕੌਰ, ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ. ਸ. ਸਤਬੀਰ ਸਿੰਘ ਧਾਮੀ, ਵਧੀਕ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਬਿਜੈ ਸਿੰਘ, ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਗੁਰਮੀਤ ਸਿੰਘ ਬੁੱਟਰ, ਮੈਨੇਜਰ ਸ. ਸਤਨਾਮ ਸਿੰਘ ਮਾਂਗਾਸਰਾਏ, ਮੀਤ ਸਕੱਤਰ ਸ. ਤੇਜਿੰਦਰ ਸਿੰਘ ਪੱਡਾ, ਸ. ਗੁਰਚਰਨ ਸਿੰਘ ਕੁਹਾਲਾ, ਸ. ਜਸਵਿੰਦਰ ਸਿੰਘ ਜੱਸੀ, ਪ੍ਰੋ. ਸੁਖਦੇਵ ਸਿੰਘ, ਸ. ਸ਼ਾਹਬਾਜ਼ ਸਿੰਘ, ਸੁਪਰਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਸ. ਰਾਜਿੰਦਰ ਸਿੰਘ ਰੂਬੀ ਆਦਿ ਮੌਜੂਦ ਸਨ।੩੧ ਮਾਰਚ

# ਹੈੱਡ ਪ੍ਰਚਾਰਕ ਭਾਈ ਜਸਵਿੰਦਰ ਸਿੰਘ ਸ਼ਹੂਰ ਨੂੰ ਸੇਵਾ ਮੁਕਤ ਹੋਣ 'ਤੇ ਕੀਤਾ ਸਨਮਾਨਿਤ

ਅੰਮ੍ਰਿਤਸਰ- ਧਰਮ ਪ੍ਰਚਾਰ ਕਮੇਟੀ ਵਿਚ ਲੰਮਾ ਸਮਾਂ ਸੇਵਾਵਾਂ ਨਿਭਾਉਣ ਮਗਰੋਂ ਅੱਜ ਸੇਵਾ ਮੁਕਤ ਹੋਏ ਹੈੱਡ ਪ੍ਰਚਾਰਕ ਭਾਈ ਜਸਵਿੰਦਰ ਸਿੰਘ ਸ਼ਹੂਰ ਦਾ ਸ਼੍ਰੋਮਣੀ ਕਮੇਟੀ ਵੱਲੋਂ ਵਿਸ਼ੇਸ਼ ਸਨਮਾਨ ਕੀਤਾ ਗਿਆ। ਸਨਮਾਨ ਸਮਾਗਮ ਸਮੇਂ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਭਾਈ ਜਸਵਿੰਦਰ ਸਿੰਘ ਸ਼ਹੂਰ ਵੱਲੋਂ ਧਰਮ ਪ੍ਰਚਾਰ ਦੇ ਖੇਤਰ ਵਿਚ ਨਿਭਾਈਆਂ ਸੇਵਾਵਾਂ ਦੀ ਸ਼ਲਾਘਾ ਕੀਤੀ। ਉਨ੍ਹਾਂ ਕਿਹਾ ਕਿ ਧਰਮ ਪ੍ਰਚਾਰ ਦੇ ਖੇਤਰ ਵਿਚ ਸੇਵਾਵਾਂ ਨਿਭਾਉਣੀਆਂ ਵੱਡੀ ਜ਼ੁੰਮੇਵਾਰੀ ਹੈ, ਜਿਸ ਨੂੰ ਭਾਈ ਜਸਵਿੰਦਰ ਸਿੰਘ ਨੇ ਬਾਖ਼ੂਬੀ ਨਿਭਾਇਆ ਹੈ। ਉਨ੍ਹਾਂ ਪ੍ਰਚਾਰਕ, ਢਾਡੀ ਤੇ ਕਵੀਸ਼ਰ ਸਿੰਘਾਂ ਨੂੰ ਭਾਈ ਜਸਵਿੰਦਰ ਸਿੰਘ ਵੱਲੋਂ ਨਿਭਾਈਆਂ ਸੇਵਾਵਾਂ ਤੋਂ ਪ੍ਰੇਰਣਾ ਲਈ ਕਿਹਾ। ਇਸ ਮੌਕੇ ਸ਼੍ਰੋਮਣੀ ਕਮੇਟੀ ਵੱਲੋਂ ਭਾਈ ਜਸਵਿੰਦਰ ਸਿੰਘ ਸ਼ਹੂਰ ਨੂੰ ਸ੍ਰੀ ਸਾਹਿਬ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦਾ ਸੁਨਹਿਰੀ ਮਾਡਲ, ਤਸਵੀਰ, ਸਿਰੋਪਾਓ ਤੇ ਲੋਈ ਦੇ ਕੇ ਸਨਮਾਨਿਤ ਕੀਤਾ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਸਾਬਕਾ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ, ਅੰਤ੍ਰਿੰਗ ਮੈਂਬਰ ਸ. ਗੁਰਨਾਮ ਸਿੰਘ ਜੱਸਲ, ਸ. ਸੁਰਜੀਤ ਸਿੰਘ ਤੁਗਲਵਾਲ, ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਸ. ਸੁਰਜੀਤ ਸਿੰਘ ਭਿੱਟੇਵੱਡ, ਸ. ਸਰਵਣ ਸਿੰਘ ਕੁਲਾਰ, ਸ. ਅਮਰਜੀਤ ਸਿੰਘ ਬੰਡਾਲਾ, ਸ. ਬਲਵਿੰਦਰ ਸਿੰਘ ਵੇਈਂਪੂਈਂ, ਬਾਬਾ ਟੇਕ ਸਿੰਘ, ਬੀਬੀ ਜੋਗਿੰਦਰ ਕੌਰ, ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ. ਸ. ਸਤਬੀਰ ਸਿੰਘ ਧਾਮੀ, ਵਧੀਕ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਗੁਰਮੀਤ ਸਿੰਘ ਬੁੱਟਰ, ਮੀਤ ਸਕੱਤਰ ਪ੍ਰੋ. ਸੁਖਦੇਵ ਸਿੰਘ, ਡਾ. ਅਮਰਜੀਤ ਸਿੰਘ, ਸੁਪਰਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਹੈੱਡ ਪ੍ਰਚਾਰਕ ਭਾਈ ਜਗਦੇਵ ਸਿੰਘ ਅਤੇ ਪ੍ਰਚਾਰਕ, ਢਾਡੀ ਤੇ ਕਵੀਸ਼ਰ ਆਦਿ ਮੌਜੂਦ ਸਨ।੩੧ ਮਾਰਚ

# ਬੀਬੀ ਪ੍ਰੀਤਮ ਕੌਰ ਤੇ ਉਨ੍ਹਾਂ ਦੀਆਂ ਬੇਟੀਆਂ ਨੂੰ ਪੁਲਿਸ ਵੱਲੋਂ ਤੰਗ ਪ੍ਰੇਸ਼ਾਨ ਕਰਨ ਦੀ ਐਡਵੋਕੇਟ ਧਾਮੀ ਨੇ ਕੀਤੀ ਨਿੰਦਾ

ਅੰਮ੍ਰਿਤਸਰ- ਮੋਹਾਲੀ ਨਿਵਾਸੀ ਬੀਬੀ ਪ੍ਰੀਤਮ ਕੌਰ ਰਿਹਾਇਸ਼ ਤੇ ਅੱਧੀ ਰਾਤ ਜਾ ਕੇ ਉਨ੍ਹਾਂ ਦੀਆਂ ਬੇਟੀਆਂ ਤੇ ਉਨ੍ਹਾਂ ਨੂੰ ਪੰਜਾਬ ਪੁਲਿਸ ਵੱਲੋਂ ਤੰਗ-ਪ੍ਰੇਸ਼ਾਨ ਕੀਤੇ ਜਾਣ ਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸਖਤ ਸ਼ਬਦਾਂ ਵਿਚ ਨਿੰਦਾ ਕੀਤੀ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਬੀਤੀ ਰਾਤ ਬੀਬੀ ਪ੍ਰੀਤਮ ਕੌਰ ਦੇ ਘਰ ਪੁਲੀਸ ਵੱਲੋਂ ਕੰਧਾਂ ਟੱਪ ਕੇ ਜਬਰੀ ਦਾਖਲ ਹੋਣਾ ਮਾਨਵੀ ਸਰੋਕਾਰਾਂ ਦੇ ਬਿਲਕੁਲ ਵਿਰੁੱਧ ਹੈ। ਦੁੱਖ ਦੀ ਗੱਲ ਹੈ ਕਿ ਪੰਜਾਬ ਦੀ ਸ. ਭਗਵੰਤ ਸਿੰਘ ਮਾਨ ਦੀ ਸਰਕਾਰ ਸੂਬੇ ਅੰਦਰ ਧੀਆਂ ਭੈਣਾਂ ਨੂੰ ਜਲੀਲ ਕਰਨ 'ਤੇ ਉਤਰ ਆਈ ਹੈ। ਉਨ੍ਹਾਂ ਸਵਾਲ ਕੀਤਾ ਕਿ ਕੀ ਇਹੀ ਬਦਲਾਅ ਸੀ? ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਜੇਕਰ ਕੋਈ ਪੁੱਛਗਿੱਛ ਕਰਨੀ ਸੀ ਤਾਂ ਇਸ ਲਈ ਦਿਨ ਸਮੇਂ ਜਾਣਾ ਚਾਹੀਦਾ ਸੀ। ਰਾਤ ਸਮੇਂ ਇਕੱਲੀਆਂ ਔਰਤਾਂ ਨੂੰ ਤੰਗ ਕਰਨਾ ਕਿਸੇ ਵੀ ਤਰ੍ਹਾਂ ਜਾਇਜ ਨਹੀਂ। ਉਨ੍ਹਾਂ ਕਿਹਾ ਕਿ ਪਰਿਵਾਰ ਵੱਲੋਂ ਦੱਸਣ ਅਨੁਸਾਰ ਸਿਵਲ ਕੱਪੜਿਆਂ ਵਿਚ ਪੁਲੀਸ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ ਕਮਰੇ ਵਿਚ ਵੜ ਕੇ ਗੁਰਬਾਣੀ ਦੀਆਂ ਪਾਵਨ ਪੋਥੀਆਂ ਵਾਲੀ ਅਲਮਾਰੀ ਦੀ ਵੀ ਛਾਣਬੀਣ ਕੀਤੀ, ਜੋ ਘੋਰ ਅਵੱਗਿਆ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਗੁਰੂ ਸਾਹਿਬਾਨ ਨੇ ਪੰਜਾਬ ਦੀ ਧਰਤੀ ਤੋਂ ਔਰਤ ਦੇ ਸਤਿਕਾਰ ਦਾ ਸੰਦੇਸ਼ ਦਿੱਤਾ ਸੀ ਪਰ ਅੱਜ ਗੁਰੂਆਂ ਦੀ ਵਰੋਸਾਈ ਧਰਤੀ ਪੰਜਾਬ ਦੀ ਸਰਕਾਰ ਔਰਤਾਂ ਨੂੰ ਜਲੀਲ ਕਰ ਰਹੀ ਹੈ। ਉਨ੍ਹਾਂ ਕਿਹਾ ਕਿ ਬਿਨਾ ਸਰਚ ਵਰੰਟ ਦੇ ਰਾਤ ਸਮੇਂ ਇਕੱਲੀਆਂ ਰਹਿ ਰਹੀਆਂ ਔਰਤਾਂ ਦੇ ਘਰ ਜਾ ਕੇ ਦਹਿਸ਼ਤ ਦਾ ਮਾਹੌਲ ਪੈਦਾ ਕੀਤਾ ਜਾ ਰਿਹਾ ਹੈ, ਜੋ ਸਰਕਾਰ ਤੇ ਪੁਲਿਸ ਪ੍ਰਸ਼ਾਸਨ ਦੇ ਕਾਰਜ ਨਿਯਮਾਂ ਦੇ ਬਿਲਕੁਲ ਵਿਰੁੱਧ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਸ. ਭਗਵੰਤ ਸਿੰਘ ਮਾਨ ਨੂੰ ਇਸ ਵਰਤਾਰੇ ਨੂੰ ਤੁਰੰਤ ਰੋਕਣ ਤੇ ਪੰਜਾਬੀਆਂ ਪਾਸੋਂ ਮੁਆਫ਼ੀ ਮੰਗਣ ਲਈ ਕਿਹਾ।੩੧ ਮਾਰਚ ■

## ੴ ਸਤਿਗੁਰ ਪ੍ਰਸਾਦਿ॥
## ਕਾਰਵਾਈ ਜਨਰਲ ਸਮਾਗਮ (ਬਜਟ ਇਜਲਾਸ)
## ੧੫ ਚੇਤ ਸੰਮਤ ਨਾਨਕਸ਼ਾਹੀ ੫੫੫
## ੨੮ ਮਾਰਚ ੨੦੨੩

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਰਜਿਸਟਰਡ ਪੱਤਰ ਨੰਬਰ ੨੩੮੧੨ ਮਿਤੀ ੦੬-੦੩-੨੦੨੩ ਰਾਹੀਂ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਬਜਟ ਸਮਾਗਮ ਦੀ ਇਕੱਤਰਤਾ ੧੫ ਚੇਤ ਸੰਮਤ ਨਾਨਕਸ਼ਾਹੀ ੫੫੫ (ਮੁਤਾਬਿਕ ੨੮ ਮਾਰਚ ੨੦੨੩) ਦਿਨ ਬੁੱਧਵਾਰ ਨੂੰ ਬਾਅਦ ਦੁਪਹਿਰ ੧.੦੦ ਵਜੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫਤਰ ਤੇਜਾ ਸਿੰਘ ਸਮੁੰਦਰੀ ਹਾਲ, ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਐਡਵੋਕੇਟ ਸ੍ਰ. ਹਰਜਿੰਦਰ ਸਿੰਘ ਜੀ ਪ੍ਰਧਾਨ, ਸ਼੍ਰੋਮਣੀ ਗੁ:ਪ੍ਰ:ਕਮੇਟੀ ਦੀ ਪ੍ਰਧਾਨਗੀ ਹੇਠ ਆਰੰਭ ਹੋਈ। ਇਕੱਤਰਤਾ ਵਿੱਚ ਹੇਠ ਲਿਖੇ ਮੈਂਬਰ ਸਾਹਿਬਾਨ, ਸ਼੍ਰੋਮਣੀ ਗੁ:ਪ੍ਰ:ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਸ਼ਾਮਿਲ ਹੋਏ:-

| ਸੀ.ਨੰ. | ਹਲਕਾ ਨੰ:/ਨਾਮ ਹਲਕਾ | | ਨਾਮ ਮੈਂਬਰ ਸਾਹਿਬਾਨ |
|---|---|---|---|
| **ਹਰਿਆਣਾ ਰਾਜ** | | | |
| ੧. | ੪/੧ | ਯੁਮਨਾ ਨਗਰ | ਸ੍ਰ: ਬਲਦੇਵ ਸਿੰਘ ਜੀ ਕਾਇਮਪੁਰ |
| ੨ | ੬ | ਕਰਨਾਲ | ਸ੍ਰ. ਭੁਪਿੰਦਰ ਸਿੰਘ ਜੀ ਅਸੰਧ |
| ੩ | ੧੦ | ਡੱਬਵਾਲੀ | ਸ੍ਰ. ਜਗਸੀਰ ਸਿੰਘ ਜੀ ਮਾਂਗੇਆਣਾ |
| **ਪੰਜਾਬ ਰਾਜ** | | | |
| **ਜ਼ਿਲ੍ਹਾ ਮੁਕਤਸਰ ਸਾਹਿਬ** | | | |
| ੪ | ੧੨/੨. | ਗਿੱਦੜਬਾਹਾ | ਬੀਬੀ ਕਿਰਨਵੀਰ ਕੌਰ ਜੀ |
| **ਜ਼ਿਲ੍ਹਾ ਫਿਰੋਜ਼ਪੁਰ** | | | |
| ੫ | ੧੩ | ਦੋਦਾ | ਸ੍ਰ. ਨਵਤੇਜ ਸਿੰਘ ਜੀ ਕਾਉਣੀ |
| ੬ | ੧੫/੧ | ਅਬੋਹਰ | ਸ੍ਰ: ਕੌਰ ਸਿੰਘ ਜੀ |
| ੭ | ੧੫/੨ | ਅਬੋਹਰ | ਬੀਬੀ ਪਰਮਿੰਦਰ ਕੌਰ ਜੀ |
| ੮ | ੧੭ | ਜਲਾਲਾਬਾਦ | ਸ੍ਰ. ਦਰਸ਼ਨ ਸਿੰਘ ਜੀ |
| ੯ | ੧੮ | ਮਮਦੋਟ | ਸ੍ਰ. ਪ੍ਰੀਤਮ ਸਿੰਘ ਜੀ ਮਲਸ਼ੀਆਂ |
| ੧੦ | ੧੯/੧ | ਫਿਰੋਜਪੁਰ | ਸ੍ਰ. ਦਰਸ਼ਨ ਸਿੰਘ ਜੀ ਸ਼ੇਰ ਖਾਂ |
| ੧੧. | ੧੯/੨ | ਫਿਰੋਜ਼ਪੁਰ | ਸ੍ਰ. ਬਲਵਿੰਦਰ ਸਿੰਘ ਜੀ |
| ੧੨ | ੨੦/੧ | ਤਲਵੰਡੀ ਭਾਈ | ਸ੍ਰ. ਸਤਪਾਲ ਸਿੰਘ ਜੀ ਤਲਵੰਡੀ ਭਾਈ |
| **ਜ਼ਿਲ੍ਹਾ ਫਰੀਦਕੋਟ** | | | |
| ੧੩ | ੨੬ | ਬਾਘਾ ਪੁਰਾਣਾ | ਸ੍ਰ. ਸੁਖਹਰਪ੍ਰੀਤ ਸਿੰਘ ਜੀ ਰੋਡੇ |
| ੧੪ | ੨੮/੨ | ਫਰੀਦਕੋਟ | ਬੀਬੀ ਗੁਰਿੰਦਰ ਕੌਰ ਜੀ |
| **ਜ਼ਿਲ੍ਹਾ ਬਠਿੰਡਾ** | | | |
| ੧੫ | ੩੪/੨ | ਬੱਲੂਆਣਾ | ਬੀਬੀ ਜੋਗਿੰਦਰ ਕੌਰ ਜੀ ਰਾਠੌਰ |

**ਜ਼ਿਲ੍ਹਾ ਮਾਨਸਾ**

| | | | |
|---|---|---|---|
| ੧੬ | ੩੭ | ਸਰਦੂਲਗੜ੍ਹ | ਸ੍ਰ: ਸੁਰਜੀਤ ਸਿੰਘ ਜੀ ਰਾਏਪੁਰ |
| ੧੭ | ੩੮/੧ | ਮਾਨਸਾ | ਸ੍ਰ: ਮਿੱਠੂ ਸਿੰਘ ਜੀ ਕਾਹਨਕੇ |

**ਜ਼ਿਲ੍ਹਾ ਸੰਗਰੂਰ**

| | | | |
|---|---|---|---|
| ੧੮ | ੪੧ | ਮੂਨਕ | ਬੀਬੀ ਪਰਮਜੀਤ ਕੌਰ ਜੀ |
| ੧੯ | ੪੨/੨ | ਸੁਨਾਮ | ਬੀਬੀ ਜਸਪਾਲ ਕੌਰ ਜੀ |
| ੨੦. | ੪੩/੧ | ਲੌਂਗੋਵਾਲ | ਭਾਈ ਗੋਬਿੰਦ ਸਿੰਘ ਜੀ |
| ੨੧ | ੪੩/੨ | ਲੌਂਗੋਵਾਲ | ਸ੍ਰ. ਮਲਕੀਤ ਸਿੰਘ ਜੀ ਚੰਗਾਲ |

**ਜ਼ਿਲ੍ਹਾ ਬਰਨਾਲਾ**

| | | | |
|---|---|---|---|
| ੨੨ | ੪੪ | ਬਰਨਾਲਾ | ਸ੍ਰ. ਪਰਮਜੀਤ ਸਿੰਘ ਜੀ ਖਾਲਸਾ |
| ੨੩ | ੪੫ | ਭਦੌੜ | ਸ੍ਰ. ਬਲਦੇਵ ਸਿੰਘ ਜੀ ਚੂੰਘਾ |

**ਜ਼ਿਲ੍ਹਾ ਸੰਗਰੂਰ**

| | | | |
|---|---|---|---|
| ੨੪ | ੪੭/੨ | ਧੂਰੀ | ਬੀਬੀ ਸ਼ਰਨਜੀਤ ਕੌਰ ਜੀ |
| ੨੫ | ੪੯ | ਅਮਰਗੜ੍ਹ | ਸ੍ਰ. ਭੁਪਿੰਦਰ ਸਿੰਘ ਜੀ ਭਲਵਾਨ |
| ੨੬ | ੫੧/੧ | ਦਿੜਬਾ | ਸ੍ਰ. ਹਰਦੇਵ ਸਿੰਘ ਜੀ ਰੋਗਲਾ |
| ੨੭. | ੫੧/੨ | ਦਿੜਬਾ | ਬੀਬੀ ਮਲਕੀਤ ਕੌਰ ਜੀ ਕਮਾਲਪੁਰ |

**ਜ਼ਿਲ੍ਹਾ ਪਟਿਆਲਾ**

| | | | |
|---|---|---|---|
| ੨੮ | ੫੩/੧ | ਨਾਭਾ | ਸ੍ਰ. ਕੁਲਦੀਪ ਸਿੰਘ ਨੱਥੂਪੁਰ |
| ੨੯ | ੫੪ | ਭਾਦਸੋਂ | ਸ੍ਰ. ਸਤਵਿੰਦਰ ਸਿੰਘ ਜੀ ਟੌਹੜਾ |
| ੩੦ | ੫੫/੧ | ਡਕਾਲਾ | ਸ੍ਰ. ਜਰਨੈਲ ਸਿੰਘ ਜੀ ਕਰਤਾਰਪੁਰ |
| ੩੧ | ੫੭/੧ | ਸਨੌਰ | ਸ੍ਰ. ਜਸਮੇਰ ਸਿੰਘ ਜੀ ਲਾਛੜੂ |
| ੩੨. | ੫੮ | ਡੇਰਾ ਬੱਸੀ | ਸ੍ਰ. ਨਿਰਮੈਲ ਸਿੰਘ ਜੀ ਜੌਲਾਂ |

**ਜ਼ਿਲ੍ਹਾ ਫਤਹਿਗੜ੍ਹ ਸਾਹਿਬ**

| | | | |
|---|---|---|---|
| ੩੩ | ੬੦ | ਫਤਹਿਗੜ੍ਹ ਸਾਹਿਬ | ਸ੍ਰ. ਗੁਰਪ੍ਰੀਤ ਸਿੰਘ ਜੀ |
| ੩੪ | ੬੧/੨ | ਬੱਸੀ ਪਠਾਣਾ | ਸ੍ਰ. ਅਵਤਾਰ ਸਿੰਘ ਜੀ ਰਿਆ |
| ੩੫ | ੬੨ | ਅਮਲੋਹ | ਸ੍ਰ. ਰਵਿੰਦਰ ਸਿੰਘ ਜੀ ਖਾਲਸਾ |

**ਜ਼ਿਲ੍ਹਾ ਲੁਧਿਆਣਾ**

| | | | |
|---|---|---|---|
| ੩੬ | ੬੪ | ਪਾਇਲ | ਸ੍ਰ. ਰਘਬੀਰ ਸਿੰਘ ਜੀ ਸਹਾਰਨ ਮਾਜਰਾ |
| ੩੭. | ੬੭ | ਰਾਏਕੋਟ | ਸ੍ਰ. ਜਗਜੀਤ ਸਿੰਘ ਜੀ ਤਲਵੰਡੀ |
| ੩੮ | ੬੮/੧ | ਜਗਰਾਉਂ | ਸ੍ਰ. ਗੁਰਚਰਨ ਸਿੰਘ ਜੀ |
| ੩੯. | ੬੯ | ਸਿਧਵਾਂ ਬੇਟ | ਸ੍ਰ. ਜਸਵੰਤ ਸਿੰਘ ਜੀ ਪੁੜੈਣ |
| ੪੦ | ੭੧ | ਲੁਧਿਆਣਾ ਸ਼ਹਿਰ (ਦੱਖਣੀ) | ਸ੍ਰ. ਬਲਵਿੰਦਰ ਸਿੰਘ ਜੀ |
| ੪੧ | ੭੫/੧ | ਸਮਰਾਲਾ | ਸ੍ਰ. ਸਰਬੰਸ ਸਿੰਘ ਜੀ ਮਾਣਕੀ |

**ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ**

| | | | |
|---|---|---|---|
| ੪੨ | ੭੬/੨ | ਬਲਾਚੌਰ | ਸ੍ਰ. ਗੁਰਬਖਸ਼ ਸਿੰਘ ਜੀ ਖਾਲਸਾ |

**ਜ਼ਿਲ੍ਹਾ: ਜਲੰਧਰ**

| | | | |
|---|---|---|---|
| ੪੩ | ੮੦/੨ | ਸ਼ਾਹਕੋਟ | ਸ੍ਰ. ਬਲਦੇਵ ਸਿੰਘ ਜੀ ਕਲਿਆਣ |
| ੪੪ | ੮੨ | ਜਲੰਧਰ | ਸ੍ਰ. ਕੁਲਵੰਤ ਸਿੰਘ ਜੀ ਮੰਨਣ |
| ੪੫ | ੮੩/੧ | ਕਰਤਾਰਪੁਰ | ਸ੍ਰ. ਰਣਜੀਤ ਸਿੰਘ ਜੀ |

**ਜ਼ਿਲ੍ਹਾ ਕਪੂਰਥਲਾ**

| | | | |
|---|---|---|---|
| ੪੬ | ੮੪/੧ | ਫਗਵਾੜਾ | ਸ੍ਰ. ਸਰਵਨ ਸਿੰਘ ਜੀ ਕੁਲਾਰ |
| ੪੭ | ੮੪/੨ | ਫਗਵਾੜਾ | ਬੀਬੀ ਗੁਰਪ੍ਰੀਤ ਕੌਰ ਜੀ |
| ੪੮ | ੮੫ | ਕਪੂਰਥਲਾ | ਸ੍ਰ. ਜਰਨੈਲ ਸਿੰਘ ਜੀ ਡੋਗਰਾਂਵਾਲਾ |

**ਜ਼ਿਲ੍ਹਾ: ਸ੍ਰੀ ਅੰਮ੍ਰਿਤਸਰ**

| | | | |
|---|---|---|---|
| ੪੯ | ੮੭ | ਬਾਬਾ ਬਕਾਲਾ | ਸ੍ਰ. ਬਲਜੀਤ ਸਿੰਘ ਜਲਾਲਉਸਮਾ |
| ੫੦ | ੮੮/੧ | ਖਡੂਰ ਸਾਹਿਬ | ਸ੍ਰ. ਅਮਰਜੀਤ ਸਿੰਘ ਜੀ ਭਲਾਈਪੁਰ |
| ੫੧ | ੮੮/੨ | ਖਡੂਰ ਸਾਹਿਬ | ਸ੍ਰ. ਬਲਵਿੰਦਰ ਸਿੰਘ ਜੀ ਵੇਈਂਪੂਈ |
| ੫੨ | ੮੯ | ਨੌਸ਼ਹਿਰਾ ਪਨੂੰਆਂ | ਸ੍ਰ. ਗੁਰਬਚਨ ਸਿੰਘ ਜੀ ਕਰਮੂਵਾਲਾ |
| ੫੩ | ੯੦/੧ | ਪੱਟੀ | ਸ੍ਰ. ਖੁਸ਼ਵਿੰਦਰ ਸਿੰਘ ਜੀ ਪੱਟੀ |
| ੫੪ | ੯੦/੨ | ਪੱਟੀ | ਬੀਬੀ ਹਰਜਿੰਦਰ ਕੌਰ ਜੀ |
| ੫੫ | ੯੨ | ਭਿੱਖੀਵਿੰਡ | ਸ੍ਰ. ਮਨਜੀਤ ਸਿੰਘ ਜੀ |
| ੫੬ | ੯੩ | ਤਰਨ ਤਾਰਨ | ਸ੍ਰ. ਅਲਵਿੰਦਰਪਾਲ ਸਿੰਘ ਜੀ ਪੱਖੋਕੇ |
| ੫੭ | ੯੫/੧ | ਵੇਰਕਾ | ਸ੍ਰ. ਮੰਗਵਿੰਦਰ ਸਿੰਘ ਜੀ ਖਾਪੜਖੇੜੀ |
| ੫੮ | ੯੭ | ਅੰਮ੍ਰਿਤਸਰ (ਕੇਂਦਰੀ) | ਸ੍ਰ. ਰਜਿੰਦਰ ਸਿੰਘ ਜੀ ਮਹਿਤਾ |
| ੫੯ | ੯੮/੨ | ਅੰਮ੍ਰਿਤਸਰ ਸ਼ਹਿਰ (ਪੱਛਮੀ) | ਬੀਬੀ ਕਿਰਨਜੋਤ ਕੌਰ ਜੀ |
| ੬੦ | ੯੯/੧ | ਚੋਗਾਵਾਂ | ਸ੍ਰ. ਸੁਰਜੀਤ ਸਿੰਘ ਜੀ ਭਿੱਟੇਵੱਡ |
| ੬੧ | ੯੯/੨ | ਚੋਗਾਵਾਂ | ਬੀਬੀ ਬਲਵਿੰਦਰ ਕੌਰ ਜੀ |
| ੬੨ | ੧੦੦ | ਅਜਨਾਲਾ | ਸ੍ਰ. ਅਮਰੀਕ ਸਿੰਘ ਜੀ ਵਿਛੋਆ |
| ੬੩ | ੧੦੧/੨ | ਗੁਰੂ ਕਾ ਬਾਗ | ਬੀਬੀ ਸਵਰਨ ਕੌਰ ਜੀ ਤੇੜਾ |
| ੬੪ | ੧੦੨/੧ | ਜੰਡਿਆਲਾ ਗੁਰੂ | ਸ੍ਰ. ਅਮਰਜੀਤ ਸਿੰਘ ਜੀ ਬੰਡਾਲਾ |
| ੬੫ | ੧੦੩ | ਮੱਤੇਵਾਲ | ਸ੍ਰ. ਭਗਵੰਤ ਸਿੰਘ ਜੀ ਸਿਆਲਕਾ |

**ਜ਼ਿਲ੍ਹਾ: ਗੁਰਦਾਸਪੁਰ**

| | | | |
|---|---|---|---|
| ੬੬ | ੧੦੪ | ਸ੍ਰੀ ਹਰਿਗੋਬਿੰਦਪੁਰ | ਸ੍ਰ. ਸੁਰਜੀਤ ਸਿੰਘ ਜੀ ਤੁਗਲਵਾਲਾ |
| ੬੭ | ੧੦੫/੧ | ਬਟਾਲਾ | ਸ੍ਰ. ਗੁਰਿੰਦਰਪਾਲ ਸਿੰਘ ਜੀ ਗੋਰਾ |
| ੬੮ | ੧੦੫/੨ | ਬਟਾਲਾ | ਸ੍ਰ. ਗੁਰਨਾਮ ਸਿੰਘ ਜੀ ਜੱਸਲ |
| ੬੯ | ੧੦੭/੧ | ਡੇਰਾ ਬਾਬਾ ਨਾਨਕ | ਸ੍ਰ. ਅਮਰੀਕ ਸਿੰਘ ਜੀ ਸ਼ਾਹਪੁਰ |
| ੭੦ | ੧੦੭/੨ | ਡੇਰਾ ਬਾਬਾ ਨਾਨਕ | ਬੀਬੀ ਜੋਗਿੰਦਰ ਕੌਰ ਜੀ |
| ੭੧ | ੧੦੮/੨ | ਧਾਰੀਵਾਲ | ਬੀਬੀ ਜਸਬੀਰ ਕੌਰ ਜੀ ਜੱਫਰਵਾਲ |

**ਜਿਲ੍ਹਾ: ਹੁਸ਼ਿਆਰਪੁਰ**

| | | | |
|---|---|---|---|
| ੭੨ | ੧੧੩/੧ | ਸ਼ਾਮਚੁਰਾਸੀ | ਸ੍ਰ. ਹਰਜਿੰਦਰ ਸਿੰਘ ਜੀ ਧਾਮੀ |

**ਜ਼ਿਲ੍ਹਾ: ਰੋਪੜ**

| | | | |
|---|---|---|---|
| ੭੩ | ੧੧੬/੧ | ਸ੍ਰੀ ਅਨੰਦਪੁਰ ਸਾਹਿਬ | ਸ੍ਰ. ਅਮਰਜੀਤ ਸਿੰਘ ਜੀ ਚਾਵਲਾ |

**ਜ਼ਿਲ੍ਹਾ: ਮੋਹਾਲੀ**

| | | | |
|---|---|---|---|
| ੭੪ | ੧੧੮ | ਮੋਰਿੰਡਾ | ਸ੍ਰ. ਅਜਮੇਰ ਸਿੰਘ ਜੀ ਖੇੜਾ |

**ਕੋਆਪਟਿਡ ਮੈਂਬਰ ਸਾਹਿਬਾਨ**

| | | | |
|---|---|---|---|
| ੭੫ | ੩ | ਪੰਜਾਬ | ਸ੍ਰ. ਕਰਨੈਲ ਸਿੰਘ ਜੀ ਪੰਜੋਲੀ |
| ੭੬ | ੪ | ਪੰਜਾਬ | ਸ੍ਰ. ਰਾਮ ਸਿੰਘ ਜੀ |
| ੭੭ | ੫ | ਪੰਜਾਬ | ਸ੍ਰ. ਜਗਤਾਰ ਸਿੰਘ ਜੀ ਰੋਡੇ |
| ੭੮ | ੯ | ਯੂ.ਪੀ. | ਸ੍ਰ. ਚਰਨਜੀਤ ਸਿੰਘ ਜੀ ਜੱਸੋਵਾਲ |
| ੭੯ | ੧੫ | ਮੱਧ ਪ੍ਰਦੇਸ਼ | ਬੀਬੀ ਸੁਖਵਿੰਦਰ ਕੌਰ ਜੀ |

**ਹੈੱਡ ਮਨਿਸਟਰਜ਼ ਸਾਹਿਬਾਨ**

੧. ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਜੀ,
ਮੁੱਖ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ।
੨. ਸਿੰਘ ਸਾਹਿਬ ਗਿਆਨੀ ਰਘਬੀਰ ਸਿੰਘ ਜੀ,
ਜਥੇਦਾਰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ।

ਬਜਟ ਇਜਲਾਸ ਦੇ ਆਰੰਭਤਾ ਦੀ ਅਰਦਾਸ ਸਿੰਘ ਸਾਹਿਬ ਗਿਆਨੀ ਰਘਬੀਰ ਸਿੰਘ ਜੀ ਜਥੇਦਾਰ ਤਖਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ ਨੇ ਕੀਤੀ ਅਤੇ ਆਰੰਭਤਾ ਦਾ ਹੁਕਮਨਾਮਾ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਜੀ ਮੁੱਖ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ ਨੇ ਲਿਆ। ਮੁੱਖ ਵਾਕ ਆਇਆ:-

*ਸੋਰਠਿ ਮਹਲਾ ੫॥*
*ਗੁਰਿ ਪੂਰੈ ਚਰਨੀ ਲਾਇਆ॥*
*ਹਰਿ ਸੰਗਿ ਸਹਾਈ ਪਾਇਆ॥ (ਅੰਗ ੬੨੩)*

ਸ੍ਰ. ਪ੍ਰਤਾਪ ਸਿੰਘ ਸਕੱਤਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਨੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਗੋਦ ਵਿੱਚ ਮਿਲ ਬੈਠੇ ਸਤਿਕਾਰਯੋਗ ਸਿੰਘ ਸਾਹਿਬਾਨ ਅਤੇ ਮੈਂਬਰ ਸਾਹਿਬਾਨ ਸ਼੍ਰੋਮਣੀ ਗੁ:ਪ੍ਰ:ਕਮੇਟੀ ਨੂੰ ਗੁਰ ਫ਼ਤਹਿ ਬੁਲਾਉਂਦਿਆਂ ਹਾਊਸ ਦੀ ਕਾਰਵਾਈ ਆਰੰਭ ਕੀਤੀ ਅਤੇ ਸੱਦੇ ਗਏ ਬਜਟ ਇਜਲਾਸ ਸਬੰਧੀ ਜਾਣਕਾਰੀ ਦਿੰਦਿਆਂ ਸਮੂੰਹ ਮੈਂਬਰ ਸਾਹਿਬਾਨ ਸ਼੍ਰੋਮਣੀ ਗੁ:ਪ੍ਰ:ਕਮੇਟੀ, ਸ੍ਰੀ ਅੰਮ੍ਰਿਤਸਰ ਨੂੰ ਬਜਟ ਇਜਲਾਸ ਸਬੰਧੀ ਦਫਤਰ, ਸ਼੍ਰੋਮਣੀ ਗੁ:ਪ੍ਰ:ਕਮੇਟੀ ਵੱਲੋਂ ਜਾਰੀ ਪੱਤਰ ਨੰਬਰ ੨੩੯੧੨ ਮਿਤੀ ੦੬ ਮਾਰਚ ੨੦੨੩ ਪੜ੍ਹ ਕੇ ਸੁਣਾਈ।

ਸਕੱਤਰ ਸਾਹਿਬ ਵੱਲੋਂ ਮਾਨਯੋਗ ਪ੍ਰਧਾਨ ਸਾਹਿਬ, ਸ਼੍ਰੋਮਣੀ ਗੁ:ਪ੍ਰ:ਕਮੇਟੀ ਨੂੰ ਇਜਲਾਸ ਦੀ ਕਾਰਵਾਈ ਸ਼ੁਰੂ ਕਰਨ ਦੀ ਬੇਨਤੀ ਕੀਤੀ।

ਮਾਨਯੋਗ ਪ੍ਰਧਾਨ ਸਾਹਿਬ ਵੱਲੋਂ ਪੰਜ ਵਾਰ ਮੂਲ ਮੰਤਰ ਦੇ ਪਾਠ ਕਰਨ ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਵਨ ਗੋਦ ਵਿੱਚ ਬੈਠੇ ਸਿੰਘ ਸਾਹਿਬਾਨ, ਮੈਂਬਰ ਸਾਹਿਬਾਨ ਸ਼੍ਰੋਮਣੀ ਗੁ:ਪ੍ਰ:ਕਮੇਟੀ ਨੂੰ ਗੁਰ

ਫ਼ਤਹਿ ਬੁਲਾਕੇ ਹਾਊਸ ਦੀ ਕਾਰਵਾਈ ਅਰੰਭ ਕੀਤੀ। ਪ੍ਰਧਾਨ ਸਾਹਿਬ ਨੇ ਹਾਊਸ ਅੱਗੇ ਹੇਠ ਲਿਖੇ ਸ਼ੋਕ ਮਤੇ ਪੇਸ਼ ਕੀਤੇ:-

**(੧)**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਸੀਨੀਅਰ ਅਕਾਲੀ ਆਗੂ ਜਥੇਦਾਰ ਰਣਜੀਤ ਸਿੰਘ ਜੀ ਬ੍ਰਹਮਪੁਰਾ ਦੇ ਅਕਾਲ ਚਲਾਣਾ ਕਰ ਜਾਣ 'ਤੇ ਡੂੰਘੇ ਦੁੱਖ ਦਾ ਇਜ਼ਹਾਰ ਕਰਦਾ ਹੈ। ਸ੍ਰ. ਰਣਜੀਤ ਸਿੰਘ ਜੀ ਬ੍ਰਹਮਪੁਰਾ ਵੱਲੋਂ ਸੰਸਦ ਮੈਂਬਰ ਅਤੇ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਦੌਰਾਨ ਕੈਬਨਿਟ ਮੰਤਰੀ ਵਜੋਂ ਮਿਸਾਲੀ ਸੇਵਾਵਾਂ ਦਿੱਤੀਆਂ। ਸ੍ਰ. ਰਣਜੀਤ ਸਿੰਘ ਜੀ ਬ੍ਰਹਮਪੁਰਾ ਨੇ ਪੰਥਕ ਮੋਰਚਿਆਂ ਵਿਚ ਵੀ ਵੱਡਾ ਯੋਗਦਾਨ ਪਾਇਆ।ਸ੍ਰ. ਰਣਜੀਤ ਸਿੰਘ ਜੀ ਬ੍ਰਹਮਪੁਰਾ ਪੰਥ ਪ੍ਰਸਤ, ਮਿਲਣਸਾਰ ਤੇ ਨੇਕ ਦਿਲ ਇਨਸਾਨ ਸਨ। ਉਨ੍ਹਾਂ ਦੇ ਅਕਾਲ ਚਲਾਣਾ ਕਰ ਜਾਣ ਕਾਰਨ ਪੰਥ ਨੂੰ ਨਾ ਪੂਰਾ ਹੋਣ ਵਾਲਾ ਘਾਟਾ ਪਿਆ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਸ੍ਰ. ਰਣਜੀਤ ਸਿੰਘ ਜੀ ਬ੍ਰਹਮਪੁਰਾ ਵੱਲੋਂ ਪੰਥ ਪ੍ਰਤੀ ਕੀਤੀਆਂ ਸੇਵਾਵਾਂ ਦੀ ਸ਼ਲਾਘਾ ਕਰਦਾ ਹੋਇਆ ਅਕਾਲ ਪੁਰਖ ਵਾਹਿਗੁਰੂ ਜੀ ਦੇ ਪਾਵਨ ਦਰ 'ਤੇ ਅਰਦਾਸ ਕਰਦਾ ਹੈ ਕਿ ਵਿਛੜੀ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ ਤੇ ਪਿੱਛੇ ਪਰਿਵਾਰ, ਸੱਜਣਾਂ, ਮਿੱਤਰਾਂ ਤੇ ਸਨੇਹੀਆਂ ਨੂੰ ਭਾਣਾ ਮੰਨਣ ਦਾ ਬਲ ਬਖਸ਼ਣ।

**(੨)**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਸ੍ਰ. ਜੈਪਾਲ ਸਿੰਘ ਜੀ ਮੰਡੀਆਂ, ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਅਕਾਲ ਚਲਾਣਾ ਕਰ ਜਾਣ ਪੁਰ ਗਹਿਰੇ ਦੁੱਖ ਦਾ ਇਜ਼ਹਾਰ ਕਰਦਾ ਹੈ। ਉਹ ਚੰਗੇ ਸੁਭਾਅ, ਨੇਕ ਦਿਲ ਅਤੇ ਮਿਲਣਸਾਰ ਸਖਸ਼ੀਅਤ ਦੇ ਮਾਲਕ ਸਨ।ਇਨ੍ਹਾਂ ਨੇ ਸਿੱਖੀ ਦੇ ਪ੍ਰਚਾਰ ਅਤੇ ਗੁਰਦੁਆਰਾ ਪ੍ਰਬੰਧ ਖੇਤਰ ਵਿਚ ਅਹਿਮ ਯੋਗਦਾਨ ਪਾਇਆ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਸ੍ਰ. ਜੈਪਾਲ ਸਿੰਘ ਜੀ ਮੰਡੀਆਂ ਵੱਲੋਂ ਕੀਤੇ ਪੰਥਕ ਕਾਰਜਾਂ ਦੀ ਸ਼ਲਾਘਾ ਕਰਦਾ ਹੋਇਆ ਅਕਾਲ ਪੁਰਖ ਦੇ ਚਰਨਾਂ ਵਿਚ ਅਰਦਾਸ ਕਰਦਾ ਹੈ ਕਿ ਵਿੱਛੜੀ ਆਤਮਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ ਤੇ ਪਿੱਛੇ ਪਰਿਵਾਰਕ ਮੈਂਬਰਾਂ, ਰਿਸ਼ਤੇਦਾਰਾਂ, ਸਾਕ-ਸਬੰਧੀਆਂ ਨੂੰ ਭਾਣਾ ਮੰਨਣ ਦਾ ਬਲ ਪ੍ਰਦਾਨ ਕਰਨ।

**(੩)**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਸਾਬਕਾ ਮੀਡੀਆ ਸਲਾਹਕਾਰ ਅਤੇ ਪ੍ਰਸਿੱਧ ਪੱਤਰਕਾਰ ਸ. ਹਰਬੀਰ ਸਿੰਘ ਜੀ ਭੰਵਰ, ਦੇ ਅਕਾਲ ਚਲਾਣੇ 'ਤੇ ਗਹਿਰੇ ਦੁੱਖ ਦਾ ਪ੍ਰਗਟਾਵਾ ਕਰਦਾ ਹੈ। ਸ. ਹਰਬੀਰ ਸਿੰਘ ਭੰਵਰ ਨੇ ਸ਼੍ਰੋਮਣੀ ਗੁ:ਪ੍ਰ: ਕਮੇਟੀ ਦੀਆਂ ਪ੍ਰਾਪਤੀਆਂ ਅਤੇ ਗਤੀਵਿਧੀਆਂ ਨੂੰ ਮੀਡੀਆ ਰਾਹੀਂ ਪ੍ਰਚਾਰਨ ਲਈ ਸ਼ਾਨਦਾਰ ਸੇਵਾਵਾਂ ਨਿਭਾਈਆਂ। ਉਨ੍ਹਾਂ ਨੇ ਕਈ ਵੱਡੇ ਮੀਡੀਆ ਅਦਾਰਿਆਂ ਲਈ ਕੰਮ ਵੀ ਕੀਤਾ। ਸ. ਭੰਵਰ ਨੇ ਜੂਨ ੧੯੮੪ ਨੂੰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਭਾਰਤੀ ਹਕੂਮਤ ਵੱਲੋਂ ਕੀਤੇ ਗਏ ਫ਼ੌਜੀ ਹਮਲੇ ਸਮੇਂ ਆਪਣੀ ਜਾਨ ਦੀ ਪ੍ਰਵਾਹ ਨਾ ਕੀਤਿਆਂ ਮੀਡੀਆ ਰਿਪੋਰਟਾਂ ਕੀਤੀਆਂ। ਉਨ੍ਹਾਂ ਵੱਲੋਂ ਜੂਨ ੧੯੮੪ ਦੇ ਹਮਲੇ ਦੀ ਯਾਦ ਸਬੰਧੀ ਰੋਜ਼ਾਨਾ ਦੀ ਡਾਇਰੀ 'ਤੇ ਅਧਾਰਿਤ ਅਹਿਮ ਪੁਸਤਕ 'ਡਾਇਰੀ ਦੇ ਪੰਨੇ' ਵੀ ਲਿਖੀ ਗਈ, ਜਿਸ ਨੂੰ ਸ਼੍ਰੋਮਣੀ ਗੁ:ਪ੍ਰ: ਕਮੇਟੀ ਵੱਲੋਂ ਛਾਪਿਆ ਗਿਆ। ਸ. ਭੰਵਰ ਦੇ ਅਕਾਲ ਚਲਾਣਾ ਕਰ ਜਾਣ 'ਤੇ ਉਨ੍ਹਾਂ ਦੇ ਪਰਿਵਾਰ ਦੇ ਨਾਲ-ਨਾਲ

ਪੱਤਰਕਾਰੀ ਦੇ ਖੇਤਰ ਵਿਚ ਵੀ ਵੱਡਾ ਘਾਟਾ ਪਿਆ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਅਕਾਲ ਪੁਰਖ ਦੇ ਚਰਨਾਂ 'ਚ ਅਰਦਾਸ ਕਰਦਾ ਹੈ ਕਿ ਵਿੱਛੜੀ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ ਤੇ ਪਿੱਛੇ ਪਰਿਵਾਰਕ ਮੈਂਬਰਾਂ, ਰਿਸ਼ਤੇਦਾਰਾਂ, ਸਾਕ-ਸਬੰਧੀਆਂ ਨੂੰ ਭਾਣਾ ਮੰਨਣ ਦਾ ਬਲ ਪ੍ਰਦਾਨ ਕਰਨ।

**(੪)**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਜਥੇਦਾਰ ਬਾਬਾ ਗੱਜਣ ਸਿੰਘ ਜੀ ਮੁਖੀ ਤਰਨਾ ਦਲ ਬਾਬਾ ਬਕਾਲਾ ਸਾਹਿਬ ਦੇ ਅਕਾਲ ਚਲਾਣਾ ਕਰ ਜਾਣ ਪੁਰ ਗਹਿਰੇ ਦੁੱਖ ਦਾ ਇਜ਼ਹਾਰ ਕਰਦਾ ਹੈ। ਜਥੇਦਾਰ ਬਾਬਾ ਗੱਜਣ ਸਿੰਘ ਜੀ ਸਿੱਖੀ ਪ੍ਰਚਾਰ ਲਈ ਨਿਰੰਤਰ ਤੱਤਪਰ ਸਨ। ਉਨ੍ਹਾਂ ਨੇ ਸੰਗਤਾਂ ਨੂੰ ਨਾਮ ਬਾਣੀ ਨਾਲ ਜੋੜਿਆ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਸਮਰਪਿਤ ਹੁੰਦਿਆਂ ਦਲ ਪੰਥ ਤਰਨਾ ਦਲ, ਬਾਬਾ ਬਕਾਲਾ ਸਾਹਿਬ ਦੀ ਸੁਚੱਜੀ ਅਗਵਾਈ ਕੀਤੀ। ਉਹ ਚੰਗੇ ਸੁਭਾਅ, ਨੇਕ ਦਿਲ ਅਤੇ ਮਿਲਣਸਾਰ ਸਖਸ਼ੀਅਤ ਦੇ ਮਾਲਕ ਸਨ।ਉਨ੍ਹਾਂ ਦੇ ਅਕਾਲ ਚਲਾਣੇ ਨਾਲ ਸਿੱਖ ਕੌਮ ਨੂੰ ਵੱਡਾ ਘਾਟਾ ਪਿਆ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਇਹ ਜਨਰਲ ਇਜਲਾਸ ਬਾਬਾ ਜੀ ਵੱਲੋਂ ਕੀਤੇ ਪੰਥਕ ਕਾਰਜਾਂ ਦੀ ਸ਼ਲਾਘਾ ਕਰਦਾ ਹੋਇਆ ਅਕਾਲ ਪੁਰਖ ਦੇ ਚਰਨਾਂ ਵਿਚ ਅਰਦਾਸ ਕਰਦਾ ਹੈ ਕਿ ਵਿੱਛੜੀ ਆਤਮਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ।

**(੫)**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੀ ਜਨਰਲ ਇਕੱਤਰਤਾ (ਜਨਰਲ ਹਾਊਸ) ੨੪ ਕੱਤਕ ਸੰਮਤ ਨਾਨਕਸ਼ਾਹੀ ੫੫੪, ਮੁਤਾਬਿਕ ੦੯ ਨਵੰਬਰ ੨੦੨੨ ਦੀ ਕਰਵਾਈ ਜੋ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਪ੍ਰਕਾਸ਼ਤ ਕੀਤੇ ਜਾਂਦੇ ਮਾਸਿਕ ਪੱਤਰ ਗੁਰਦੁਆਰਾ ਗਜ਼ਟ ਦੇ ਅੰਕ ਮਹੀਨਾ ਨਵੰਬਰ ੨੦੨੨ ਵਿੱਚ ਛਾਪ ਕੇ ਸਮੂਹ ਮੈਂਬਰ ਸਾਹਿਬਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਨੂੰ ਭੇਜੀ ਜਾ ਚੁੱਕੀ ਹੈ ਦਾ ਮਾਮਲਾ ਪੁਸ਼ਟੀ ਲਈ ਪੇਸ਼ ਹੋਣ ਤੇ ਹਵਾਲੇ ਵਾਲੀ ਕਾਰਵਾਈ ਦੇ ਦਰੁੱਸਤ ਲਿਖਿਆਂ ਦੀ ਹਾਊਸ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਵੱਲੋਂ ਜੈਕਾਰਿਆਂ ਦੀ ਗੂੰਜ ਵਿੱਚ ਸਰਬ ਸੰਮਤੀ ਨਾਲ ਪ੍ਰਵਾਨਗੀ ਦਿੱਤੀ ਗਈ। ਉਪਰੰਤ ਕਾਰਵਾਈ ਕੰਨਫਰਮ ਕਰਦਿਆਂ ਪ੍ਰਧਾਨ ਸਾਹਿਬ, ਸ਼੍ਰੋਮਣੀ ਗੁ:ਪ੍ਰ:ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦੇ ਤਸਦੀਕੀ ਦਸਤਖਤ ਕਰਵਾਏ ਗਏ।

ਉਪਰੰਤ ਸਕੱਤਰ ਜੀ ਵੱਲੋਂ ਬਜਟ ਪੇਸ਼ ਕਰਨ ਲਈ ਜਨਰਲ ਸਕੱਤਰ, ਸ਼੍ਰੋਮਣੀ ਗੁ:ਪ੍ਰ:ਕਮੇਟੀ ਨੂੰ ਬੇਨਤੀ ਕੀਤੀ ਗਈ।

ਜਥੇਦਾਰ ਗੁਰਚਰਨ ਸਿੰਘ ਗਰੇਵਾਲ ਜਨਰਲ ਸਕੱਤਰ, ਸ਼੍ਰੋਮਣੀ ਗੁ:ਪ੍ਰ:ਕਮੇਟੀ ਵੱਲੋਂ ਸਤਿਕਾਰਯੋਗ ਸਿੰਘ ਸਾਹਿਬਾਨ ਅਤੇ ਮੈਂਬਰ ਸਾਹਿਬਾਨ ਨੂੰ ਗੁਰ ਫਤਹਿ ਬੁਲਾ ਕੇ ਹੇਠ ਲਿਖੇ ਅਨੁਸਾਰ ਹਾਊਸ ਵਿੱਚ ਬਜਟ ਪੇਸ਼ ਕੀਤਾ ਗਿਆ:-

## ਬਜਟ ਸਪੀਚ ਸਾਲ ੨੦੨੩-੨੪

**ੴ ਸਤਿਗੁਰ ਪ੍ਰਸਾਦਿ॥**

ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਵਿੱਚ ਸੁਸ਼ੋਭਿਤ ਸਿੰਘ ਸਾਹਿਬਾਨ ਜੀ, ਸਿੱਖ ਪੰਥ ਦੀ ਵਾਹਦ ਨੁਮਾਇੰਦਾ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸਾਹਿਬ, ਅਹੁਦੇਦਾਰ ਅਤੇ ਮੈਂਬਰ ਸਾਹਿਬਾਨ ਜੀਓ!

**ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥**

ਸਿੱਖ ਪੰਥ ਦੀ ਸਿਰਮੌਰ ਧਾਰਮਿਕ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੀ ਬੁਨਿਆਦ ਸਿੱਖਾਂ ਦੀਆਂ ਸ਼ਹਾਦਤਾਂ 'ਤੇ ਰੱਖੀ ਗਈ ਹੈ। ਅੰਗਰੇਜ਼ ਸਾਮਰਾਜ ਦੇ ਵਿਰੁੱਧ ਇਕ ਲੰਮੇ ਸੰਘਰਸ਼ ਤੋਂ ਬਾਅਦ ਇਸ ਇਤਿਹਾਸਕ ਸੰਸਥਾ ਦੀ ਸਥਾਪਨਾ ਹੋਈ ਸੀ। ਇਸ ਮਹਾਨ ਸੰਸਥਾ ਦੀ ਅਗਵਾਈ ਸਿੱਖ ਪੰਥ ਦੀਆਂ ਬਹੁਤ ਹੀ ਉੱਚ ਕੋਟੀ ਦੀਆਂ ਸ਼ਖ਼ਸੀਅਤਾਂ ਨੇ ਕੀਤੀ ਹੈ। ਅੱਜ ਇਸ ਸੰਸਥਾ ਦੇ ਪ੍ਰਧਾਨ ਨੇਕ, ਇਮਾਨਦਾਰ ਅਤੇ ਪੰਥ-ਪ੍ਰਸਤ, ਐਡਵੋਕੇਟ ਹਰਜਿੰਦਰ ਸਿੰਘ ਜੀ ਧਾਮੀ ਹਨ। ਇਹ ਮਹਾਨ ਸੰਸਥਾ ਇੱਕ ਸੌ (੧੦੦) ਸਾਲ ਤੋਂ ਵੱਧ ਸਮੇਂ ਦਾ ਲੰਮਾ ਪੈਂਡਾ ਤਹਿ ਕਰ ਚੁੱਕੀ ਹੈ। ਇਸ ਲੰਮੇ ਸਮੇਂ ਦੌਰਾਨ ਸੰਸਥਾ ਨੇ ਉਤਰਾਅ-ਚੜ੍ਹਾਅ ਵਿਚੋਂ ਲੰਘਦਿਆਂ ੧੯੮੪ ਦਾ ਤਸ਼ੱਦਦ ਵੀ ਆਪਣੇ ਪਿੰਡੇ 'ਤੇ ਹੰਢਾਇਆ ਹੈ। ਮੈਂ ਆਪਣੇ ਆਪ ਨੂੰ ਸੁਭਾਗਾ ਮਹਿਸੂਸ ਕਰਦਾ ਹਾਂ ਕਿ ਇਸ ਸੰਘਰਸ਼ ਦੌਰਾਨ ਸਦੀ ਦੇ ਮਹਾਨ ਜਰਨੈਲ ਸੰਤ ਜਰਨੈਲ ਸਿੰਘ ਖਾਲਸਾ ਭਿੰਡਰਾਂਵਾਲਿਆਂ ਦੀ ਅਗਵਾਈ ਵਿਚ ਲੜੇ ਗਏ ਸੰਘਰਸ਼ ਦਾ ਹਿੱਸਾ ਰਿਹਾ ਹਾਂ। ਮੇਰੇ ਤੋਂ ਇਲਾਵਾ ਵੱਡੀ ਗਿਣਤੀ ਵਿਚ ਸਾਥੀਆਂ ਨੇ ਸਰਕਾਰੀ ਜ਼ੁਲਮ ਆਪਣੇ ਪਿੰਡੇ 'ਤੇ ਹੰਢਾਇਆ ਤੇ ਲੰਮੀਆਂ ਜੇਲ੍ਹਾਂ ਕੱਟੀਆਂ, ਉਹ ਅੱਜ ਇਸ ਸੰਸਥਾ ਦਾ ਹਿੱਸਾ ਹਨ। ਸਮੇਂ-ਸਮੇਂ ਸਰਕਾਰਾਂ ਨੇ ਕੋਝੀਆਂ ਚਾਲਾਂ ਚੱਲ ਕੇ ਇਸ ਮਹਾਨ ਸੰਸਥਾ ਨੂੰ ਕਮਜ਼ੋਰ ਕਰਨ ਵਿੱਚ ਕੋਈ ਕਸਰ ਨਹੀਂ ਛੱਡੀ। ਹਰਿਆਣੇ ਦੀ ਭਾਜਪਾ ਸਰਕਾਰ ਨੇ ਸਿੱਖ ਸ਼ਕਤੀ ਨੂੰ ਵੰਡਣ ਲਈ ਵੱਖਰੀ ਹਰਿਆਣਾ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਬਣਾ ਕੇ ਸਿੱਖ ਵਿਰੋਧੀ ਹੋਣ ਦਾ ਪ੍ਰਤੱਖ ਸਬੂਤ ਦਿੱਤਾ ਹੈ। ਇਸ ਦੇ ਬਾਵਜੂਦ ਵੀ ਸਾਡੇ ਕੁਝ ਭੁੱਲੜ ਵੀਰ ਪੰਥ ਵਿਰੋਧੀਆਂ ਦੇ ਬਹਿਕਾਵੇ ਵਿੱਚ ਆ ਕੇ ਇਸ ਸੰਸਥਾ ਦੇ ਖਿਲਾਫ ਕੋਝੀਆਂ ਅਤੇ ਅਰਥਹੀਣ ਟਿੱਪਣੀਆਂ ਕਰ ਰਹੇ ਹਨ। ਪੰਥ ਦੀ ਇਹ ਸੰਸਥਾ ਅਕਾਲ ਪੁਰਖ ਦੀ ਮੇਹਰ ਸਦਕਾ ਅੱਜ ਬੁਲੰਦੀਆਂ ਨੂੰ ਛੂਹ ਰਹੀ ਹੈ। ਇਸ ਸੰਸਥਾ ਦੇ ਪ੍ਰਬੰਧ ਵਿੱਚ ਹੋਰ ਨਿਖਾਰ ਲਿਆਉਣ ਲਈ ਧਾਰਮਿਕ ਅਤੇ ਸਮਾਜਿਕ ਵਿਦਵਾਨ ਸ਼ਖ਼ਸੀਅਤਾਂ ਦਾ ਸਹਿਯੋਗ ਲੈਣ ਤੋਂ ਇਲਾਵਾ ਸਮੁੱਚੀਆਂ ਜਥੇਬੰਦੀਆਂ, ਸੰਪਰਦਾਵਾਂ, ਨਿਹੰਗ ਸਿੰਘ ਅਤੇ ਸਿੱਖ ਜਥੇਬੰਦੀਆਂ ਦਾ ਸਹਿਯੋਗ ਵੀ ਲਿਆ ਜਾ ਰਿਹਾ ਹੈ।

ਮੈਂ ਸਭ ਤੋਂ ਪਹਿਲਾਂ ਅਕਾਲ ਪੁਰਖ ਦਾ ਸ਼ੁਕਰਾਨਾ ਕਰਦਾ ਹਾਂ ਜਿਨ੍ਹਾਂ ਨੇ ਦਾਸ ਉੱਤੇ ਅਪਾਰ ਕਿਰਪਾ ਕਰ ਕੇ ਸਿੱਖ ਪੰਥ ਦੀ ਅਜ਼ੀਮ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਸਾਲ ੨੦੨੩-੨੦੨੪ ਦਾ ਸਾਲਾਨਾ ਬਜਟ ਪੇਸ਼ ਕਰਨ ਦਾ ਸੁਭਾਗ ਬਖ਼ਸ਼ਿਆ ਹੈ - "ਜਿਸ ਕਾ ਕਾਰਜੁ ਤਿਨ ਹੀ ਕੀਆ ਮਾਣਸੁ ਕਿਆ ਵੇਚਾਰਾ ਰਾਮ॥" ਸ੍ਰੀ ਗੁਰੂ ਅਰਜਨ ਦੇਵ ਜੀ ਦੇ ਇਸ ਬਚਨ ਅਨੁਸਾਰ ਇਹ ਗੁਰੂ ਘਰ ਦਾ ਪ੍ਰਬੰਧ ਹੈ ਜਿਸਨੂੰ ਗੁਰੂ ਸਾਹਿਬ ਆਪ ਹੀ ਚਲਾ ਰਹੇ ਹਨ।

ਇਸ ਵਾਰ ਬਜਟ ਤਿਆਰ ਕਰਨ ਤੋਂ ਪਹਿਲਾਂ ਸੰਗਤ ਪਾਸੋਂ ਸੁਝਾਅ ਮੰਗੇ ਗਏ ਸਨ। ਸੰਗਤ ਵੱਲੋਂ ਵੱਡੀ ਗਿਣਤੀ ਵਿਚ ਸੁਝਾਅ ਭੇਜੇ ਗਏ ਹਨ, ਇਨ੍ਹਾਂ ਵਿੱਚੋਂ ਯੋਗ ਸੁਝਾਵਾਂ ਨੂੰ ਧਿਆਨ ਵਿੱਚ ਰੱਖਦਿਆਂ ਬਜਟ ਤਿਆਰ ਕੀਤਾ ਗਿਆ ਹੈ।

ਸਿੱਖ ਸੰਗਤ ਨੂੰ ਗੁਮਰਾਹ ਕਰਕੇ ਅਕਸਰ ਇਹ ਪ੍ਰਚਾਰਿਆ ਜਾਂਦਾ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਬਜਟ ਪੰਜਾਬ ਸਰਕਾਰ ਦੇ ਬਜਟ ਨਾਲੋਂ ਵੀ ਵੱਡਾ ਹੈ ਪ੍ਰੰਤੂ ਸਚਾਈ ਇਹ ਹੈ ਕਿ ਇਹ ਬਜਟ ਲੁਧਿਆਣਾ ਨਗਰ ਨਿਗਮ ਦੇ ਬਜਟ ਤੋਂ ਵੀ ਘੱਟ ਹੈ। ਇਸ ਸਾਲ ਪੰਜਾਬ ਸਰਕਾਰ ਦਾ ਬਜਟ ੧.੯੬ (ਇਕ ਲੱਖ ਛਿਆਨਵੇਂ ਹਜ਼ਾਰ) ਕਰੋੜ ਰੁਪਏ ਦਾ ਹੈ ਜਿਸ ਦੇ ਮੁਕਾਬਲੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਬਜਟ ੦੧ ਫੀਸਦੀ ਤੋਂ ਵੀ ਘੱਟ ਬਣਦਾ ਹੈ।

ਬਜਟ ਦੇ ਅੰਕੜੇ ਪੇਸ਼ ਕਰਨ ਤੋਂ ਪਹਿਲਾਂ ਮੈਂ ਸਮੁੱਚੇ ਹਾਊਸ ਨੂੰ ਇੱਕ ਵਾਰ ਇਹ ਯਾਦ ਕਰਾਉਣਾ ਚਾਹੁੰਦਾ ਹਾਂ ਕਿ ਤੁਸੀਂ ਉਸ ਮਹਾਨ ਸਿੱਖ ਸੰਸਥਾ ਦੇ ਮੈਂਬਰ ਹੋ ਜਿਸ ਦੀ ਸਥਾਪਨਾ ਤਕਰੀਬਨ ਇਕ

ਸਦੀ ਪਹਿਲਾਂ 'ਸਿੱਖੀ ਦੇ ਪ੍ਰਚਾਰ-ਪਾਸਾਰ' ਅਤੇ 'ਸਿੱਖ ਗੁਰਦੁਆਰਾ ਸਾਹਿਬਾਨ ਦੀ ਸੇਵਾ ਸੰਭਾਲ' ਲਈ ਹੋਈ ਸੀ। ਸਿੱਖਾਂ ਦੀ ਇਸ ਸਿਰਮੌਰ ਸੰਸਥਾ ਦੀ ਸਥਾਪਨਾ ਤੋਂ ਕੁਝ ਹਫ਼ਤਿਆਂ ਬਾਅਦ ਹੋਂਦ ਵਿੱਚ ਆਏ ਸ਼੍ਰੋਮਣੀ ਅਕਾਲੀ ਦਲ ਦੀ ਸਾਜਣਾ ਇਸ ਦੀ ਵਲੰਟੀਅਰ ਕੋਰ ਵਜੋਂ ਹੋਈ ਸੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ 'ਸਿੱਖੀ ਦੇ ਪ੍ਰਚਾਰ-ਪਾਸਾਰ' ਅਤੇ 'ਸਿੱਖ ਗੁਰਦੁਆਰਾ ਸਾਹਿਬਾਨ ਦੀ ਸੇਵਾ ਸੰਭਾਲ' ਦੀਆਂ ਆਪਣੀਆਂ ਮੁੱਢਲੀਆਂ ਜ਼ਿੰਮੇਵਾਰੀਆਂ ਦੇ ਨਾਲ-ਨਾਲ ਸਿੱਖ ਪੰਥ ਦੇ ਸਿਆਸੀ ਅਤੇ ਸਮਾਜਿਕ ਸਰੋਕਾਰਾਂ ਉੱਤੇ ਵੀ ਪਹਿਰਾ ਦਿੰਦੀ ਰਹੀ ਹੈ। ਸ਼੍ਰੋਮਣੀ ਕਮੇਟੀ ਨੇ ਸਿੱਖਾਂ ਦੀ ਅੱਡਰੀ ਪਛਾਣ ਨੂੰ ਹੋਰ ਗੂੜ੍ਹੀ ਕਰਨ ਅਤੇ ਅਜ਼ਾਦ ਹੋਂਦ-ਹਸਤੀ ਨੂੰ ਸੰਸਾਰ ਭਰ ਵਿੱਚ ਪ੍ਰਗਟ ਕਰਨ ਅਤੇ ਬਰਕਰਾਰ ਰੱਖਣ ਲਈ ਪਿਛਲੇ ਸਮੇਂ ਵਿੱਚ ਆਪਣਾ ਰੋਲ ਬਾਖੂਬੀ ਨਿਭਾਇਆ ਹੈ।

ਮੇਰਾ ਇੱਥੇ ਇਹ ਜ਼ਿਕਰ ਕਰਨ ਦਾ ਮਕਸਦ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹਰ ਮੈਂਬਰ ਨੂੰ ਇਹ ਅਹਿਸਾਸ ਕਰਾਉਣਾ ਹੈ ਕਿ ਉਸ ਦੀ ਪਹਿਲੀ ਜ਼ਿੰਮੇਵਾਰੀ ਇਹ ਬਣਦੀ ਹੈ ਕਿ ਉਹ ਸਿੱਖ ਜਗਤ ਦੀ ਇਸ ਸਿਰਮੌਰ ਸੰਸਥਾ ਦੀ ਅਜ਼ਾਦ ਅਤੇ ਸਰਬ-ਪ੍ਰਵਾਨਤ ਹਸਤੀ ਬਰਕਰਾਰ ਰੱਖਣ ਲਈ ਹਮੇਸ਼ਾ ਤਤਪਰ ਰਹੇ। ਜੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਖ਼ੁਦ ਅਜ਼ਾਦ ਅਤੇ ਸਰਬ-ਸ਼ਕਤੀਮਾਨ ਹੋਵੇਗੀ ਤਾਂ ਹੀ ਸਿੱਖਾਂ ਦੀ ਅੱਡਰੀ ਪਛਾਣ ਅਤੇ ਅਜ਼ਾਦ ਹੋਂਦ ਉੱਤੇ ਪਹਿਰਾ ਦੇ ਸਕੇਗੀ।

ਸਤਿਕਾਰਯੋਗ ਮੈਂਬਰ ਸਾਹਿਬਾਨ ਜੀਓ, ਬਜਟ ਸਿਰਫ਼ ਅਤੇ ਸਿਰਫ਼ ਅੰਕੜਿਆਂ ਦੀ ਪੇਸ਼ਕਾਰੀ ਹੀ ਨਹੀਂ ਹੁੰਦਾ ਬਲਕਿ ਇਹ ਸੰਸਥਾ ਦੀਆਂ ਨੀਤੀਆਂ ਅਤੇ ਪ੍ਰੋਗਰਾਮਾਂ ਦਾ ਦਸਤਾਵੇਜ਼ ਹੁੰਦਾ ਹੈ। ਇਸ ਦਸਤਾਵੇਜ਼ ਤੋਂ ਇਹ ਤਾਂ ਪਤਾ ਲੱਗਦਾ ਹੀ ਹੈ ਕਿ ਸੰਬੰਧਤ ਸੰਸਥਾ ਦੀ ਮਾਇਕ ਹਾਲਤ ਕਿਹੋ ਜਿਹੀ ਹੈ, ਬਲਕਿ ਇਹ ਵੀ ਮਾਲੂਮ ਹੁੰਦਾ ਹੈ ਕਿ ਇਸ ਸੰਸਥਾ ਦੀ ਭਵਿੱਖਮੁਖੀ ਦ੍ਰਿਸ਼ਟੀ (Futuristic Vision) ਕੀ ਹੋਵੇਗੀ। ਸੰਸਥਾ ਦੇ ਪ੍ਰਬੰਧਕ ਉਸ ਨੂੰ ਆਉਣ ਵਾਲੇ ਸਮੇਂ ਵਿੱਚ ਕਿਸ ਦਿਸ਼ਾ ਵੱਲ ਤੋਰਨਾ ਚਾਹੁੰਦੇ ਹਨ। ਬਜਟ ਇਹ ਵੀ ਦਰਸਾਉਂਦਾ ਹੈ ਕਿ ਸੰਸਥਾ ਅਗਲੇ ਵਰ੍ਹੇ ਵਿੱਚ ਕਿਹੜੇ-ਕਿਹੜੇ ਕਾਰਜਾਂ ਉੱਤੇ ਜ਼ੋਰ ਦੇਣਾ ਚਾਹੁੰਦੀ ਹੈ।

ਇਸ ਲਈ ਸਾਲ ੨੦੨੩-੨੦੨੪ ਦੇ ਬਜਟ ਵਿੱਚ ਵੱਧ ਤੋਂ ਵੱਧ ਪੈਸਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁੱਢਲੇ ਕਾਰਜਾਂ - ਧਰਮ ਪ੍ਰਚਾਰ ਅਤੇ ਗੁਰਦੁਆਰਾ ਸਾਹਿਬਾਨ ਦੀ ਸੁਚੱਜੀ ਸੇਵਾ ਸੰਭਾਲ - ਲਈ ਰੱਖਣ ਦੀ ਕੋਸ਼ਿਸ਼ ਕੀਤੀ ਗਈ ਹੈ। ਬਜਟ ਵਿੱਚ ਆਪਣੀ ਸਹੂਲਤ ਲਈ ਵਰਤਿਆ ਜਾਣ ਵਾਲਾ ਸ਼ਬਦ "ਆਮਦਨ" ਦਾ ਮੁੱਖ ਸ੍ਰੋਤ ਸੰਗਤ ਵੱਲੋਂ ਗੁਰੂ ਕੀ ਗੋਲਕ ਵਿੱਚ ਪਾਈ ਜਾਣ ਵਾਲੀ ਮਾਇਆ ਹੈ ਜੋ ਅਸਲ ਵਿੱਚ ਸਾਡੇ ਕੋਲ ਗੁਰੂ ਦੀ ਅਮਾਨਤ ਹੈ, ਜਿਸ ਨੂੰ ਗੁਰੂ ਆਸ਼ਿਆਂ ਉੱਤੇ ਹੀ ਖ਼ਰਚਿਆ ਜਾਣਾ ਚਾਹੀਦਾ ਹੈ। ਇਸ ਲਈ ਕੋਸ਼ਿਸ਼ ਕੀਤੀ ਗਈ ਹੈ ਕਿ ਪ੍ਰਬੰਧਕੀ ਅਤੇ ਬੇਲੋੜੇ ਖ਼ਰਚਿਆਂ ਨੂੰ ਘਟਾਇਆ ਜਾਵੇ। ਮੇਰੀ ਇੱਥੇ ਇਹ ਵੀ ਗੁਜ਼ਾਰਿਸ਼ ਹੈ ਕਿ ਸਾਨੂੰ ਸਾਰੇ ਅਹੁਦੇਦਾਰਾਂ ਅਤੇ ਮੁਲਾਜ਼ਮਾਂ ਨੂੰ ਇਹ ਅਹਿਸਾਸ ਹੋਣਾ ਚਾਹੀਦਾ ਹੈ ਕਿ ਸਿੱਖ ਪੰਥ ਨੇ ਸਾਨੂੰ ਆਪਣੇ ਜਾਨ ਤੋਂ ਵੀ ਪਿਆਰੇ ਗੁਰਧਾਮਾਂ ਦੀ ਸੇਵਾ ਸੌਂਪੀ ਹੈ ਨਾ ਕਿ ਚੌਧਰ। ਇਸ ਸੇਵਾ ਨਾਲ ਸਾਡੇ ਅੰਦਰ ਹੱਥੀਂ ਸੇਵਾ ਕਰਨ ਦਾ ਠੰਡਾ ਪਿਆ ਹੋਇਆ ਜਜ਼ਬਾ ਪ੍ਰਚੰਡ ਹੋਵੇਗਾ। ਜੇ ਸੇਵਾ ਦਾ ਜਜ਼ਬਾ ਪ੍ਰਚੰਡ ਹੋ ਗਿਆ ਤਾਂ ਪ੍ਰਬੰਧਕੀ ਖ਼ਰਚੇ ਵੀ ਘਟਣਗੇ ਅਤੇ ਸੇਵਾ-ਸੰਭਾਲ ਦਾ ਪੱਧਰ ਵੀ ਉੱਚਾ ਹੋਵੇਗਾ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਜਿਥੇ ਇਤਿਹਾਸਕ ਗੁਰਧਾਮਾਂ, ਤਖ਼ਤ ਸਾਹਿਬਾਨ ਦੀ ਸੇਵਾ ਸੰਭਾਲ ਦਾ ਪ੍ਰਬੰਧ ਦੇਖਦੀ ਹੈ, ਉਥੇ ਹੀ ਧਰਮ ਪ੍ਰਚਾਰ, ਸਿੱਖਿਆ ਅਤੇ ਸਮਾਜ ਭਲਾਈ ਦੇ ਕੰਮਾਂ ਵਿਚ ਵੀ ਅਹਿਮ ਯੋਗਦਾਨ ਪਾ ਰਹੀ ਹੈ। ਇਹ ਸੰਸਥਾ ਸਿੱਖ ਪੰਥ ਦੀਆਂ ਉਮੀਦਾਂ ਅਨੁਸਾਰ ਸਦਾ ਕਾਰਜਸ਼ੀਲ ਰਹਿੰਦੀ ਹੈ। ਕੇਂਦਰ ਸਰਕਾਰ ਵਲੋਂ ਪਾਸ ਕੀਤੇ ਕਿਸਾਨ ਮਾਰੂ ਖੇਤੀ ਕਾਨੂੰਨਾਂ

ਸਮੇਂ ਇਸ ਸੰਸਥਾ ਵਲੋਂ ਅੱਗੇ ਆ ਕੇ ਕੀਤੇ ਗਏ ਕਾਰਜਾਂ ਕਰਕੇ ਮਾਣ ਮਹਿਸੂਸ ਹੁੰਦਾ ਹੈ। ਜਿਥੇ ਇਸ ਸੰਸਥਾ ਨੇ ਕਿਸਾਨੀ ਸੰਘਰਸ਼ ਦੌਰਾਨ ਲੰਗਰ ਅਤੇ ਰਿਹਾਇਸ਼ ਦਾ ਪ੍ਰਬੰਧ ਕੀਤਾ ਓਥੇ ਹੀ ਕਿਸਾਨੀ ਸੰਘਰਸ਼ ਦੌਰਾਨ ਸਵਰਗਵਾਸ ਹੋਣ ਵਾਲੇ ਕਿਸਾਨਾਂ ਦੇ ਵਾਰਿਸਾਂ ਨੂੰ ਇੱਕ-ਇੱਕ ਲੱਖ ਰੁਪਏ ਮਾਲੀ ਸਹਾਇਤਾ ਵੀ ਦਿੱਤੀ ਗਈ। ਪੂਰੇ ਸੰਘਰਸ਼ ਦੌਰਾਨ ਸਵਰਗਵਾਸ ਹੋਣ ਵਾਲੇ ਕਿਸਾਨਾਂ ਦੇ ਵਾਰਿਸਾਂ ਨੂੰ ਇਸ ਸੰਸਥਾ ਵਲੋਂ ਸ਼ਹੀਦੀ ਫੰਡ ਦੀ ਜ਼ਖਮੀ ਅਤੇ ਸ਼ਹੀਦ ਸਿੰਘਾਂ ਦੇ ਪਰਿਵਾਰਾਂ ਨੂੰ ਸਹਾਇਤਾ ਵਾਲੀ ਮੱਦ ਵਿੱਚੋਂ ਹੁਣ ਤੱਕ ਦੋ ਕਰੋੜ ਚੁਰਾਸੀ ਲੱਖ ਪਝੱਤਰ ਹਜ਼ਾਰ ਰੁਪਏ ਸਹਾਇਤਾ ਰਾਸ਼ੀ ਦਿੱਤੀ ਗਈ ਹੈ। ਇਹ ਸੰਸਥਾ ਲੋਕ ਭਲਾਈ ਦੇ ਕੰਮਾਂ ਤੋਂ ਕਦੀ ਵੀ ਪਿੱਛੇ ਨਹੀਂ ਰਹੀ। ਗ਼ਰੀਬ, ਲੋੜਵੰਦਾਂ, ਬਿਮਾਰਾਂ ਅਤੇ ਆਰਥਿਕ ਪੱਖੋਂ ਕਮਜ਼ੋਰ ਲੋਕਾਂ ਨੂੰ ਧਰਮ ਅਰਥ ਖਾਤੇ ਵਿੱਚੋਂ ਸਾਲ ੨੦੦੫-੨੦੦੬ ਤੋਂ ਲੈ ਕੇ ਹੁਣ ਤੱਕ ਸੋਲ੍ਹਾਂ ਕਰੋੜ ਸਤਾਈ ਲੱਖ ਸੱਤਰ ਹਜ਼ਾਰ ਸੱਤ ਸੌ ਰੁਪਏ ਦੀ ਮਾਲੀ ਮਦਦ ਕੀਤੀ ਜਾ ਚੁੱਕੀ ਹੈ। ਕੈਂਸਰ ਵਰਗੇ ਮਾਰੂ ਰੋਗ ਤੋਂ ਪੀੜਤ ਲੋਕਾਂ ਨੂੰ ਇਲਾਜ ਕਰਵਾਉਣ ਲਈ ਕੈਂਸਰ ਫੰਡ ਵਿੱਚੋਂ ਸਾਲ ੨੦੧੨-੨੦੧੩ ਤੋਂ ਲੈ ਕੇ ਸਾਲ ੨੦੧੮-੨੦੧੯ ਤੱਕ ਇਕੱਤੀ ਕਰੋੜ ਇਕਾਨਵੇਂ ਲੱਖ ਛੱਬੀ ਹਜ਼ਾਰ ਇੱਕ ਸੌ ਚੁਰਿੰਜਾ ਰੁਪਏ ਸਹਾਇਤਾ ਰਾਸ਼ੀ ਦਿੱਤੀ ਗਈ ਹੈ। ਸਾਲ ੨੦੧੫-੨੦੧੬ ਤੋਂ ਲੈ ਕੇ ਜਨਰਲ ਬੋਰਡ ਫੰਡ ਵਿੱਚੋਂ ਹੁਣ ਤੱਕ ਗ਼ਰੀਬ ਵਿਦਿਆਰਥੀਆਂ ਦੀ ਪੜ੍ਹਾਈ ਲਈ ਇੱਕ ਕਰੋੜ ਬਵਿੰਜਾ ਲੱਖ ਪੰਜਾਹ ਹਜ਼ਾਰ ਚਾਰ ਸੌ ਸੱਠ ਰੁਪਏ ਸਹਾਇਤਾ ਦਿੱਤੀ ਜਾ ਚੁੱਕੀ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹਮੇਸ਼ਾ ਪੰਥਕ ਕਾਰਜਾਂ ਲਈ ਅੱਗੇ ਵਧ ਕੇ ਯੋਗਦਾਨ ਪਾਉਂਦੀ ਆ ਰਹੀ ਹੈ। ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ 'ਤੇ ਹੋਏ ਫੌਜੀ ਹਮਲੇ (ਸਾਕਾ ਨੀਲਾ ਤਾਰਾ) ਤੋਂ ਲੈ ਕੇ ਹੁਣ ਤੱਕ ਜੇਲ੍ਹਾਂ ਵਿੱਚ ਨਜ਼ਰਬੰਦ ਸਿੰਘਾਂ ਦੇ ਕੇਸਾਂ ਦੀ ਪੈਰਵਾਈ ਲਈ ਵਕੀਲਾਂ ਨੂੰ ਫੀਸ, ਬੈਰਕਾਂ ਛੱਡਣ ਵਾਲੇ ਧਰਮੀ ਫੌਜੀਆਂ ਅਤੇ ਜੋਧਪੁਰ ਜੇਲ੍ਹ ਵਿੱਚ ਬੰਦ ਸਿੰਘਾਂ ਨੂੰ ਸਹਾਇਤਾ; ਦਿੱਲੀ ਅਤੇ ਹੋਰ ਸ਼ਹਿਰਾਂ ਵਿਖੇ ਹੋਏ ਸਿੱਖ ਕਤਲੇਆਮ ਦੌਰਾਨ ਸ਼ਹੀਦ ਕੀਤੇ ਸਿੱਖਾਂ ਦੇ ਪਰਿਵਾਰਾਂ ਨੂੰ ਸਹਾਇਤਾ ਅਤੇ ਉਨ੍ਹਾਂ ਦੇ ਬੱਚਿਆਂ ਦੀ ਉਚੇਰੀ ਸਿੱਖਿਆ ਲਈ ਸਹਾਇਤਾ ਆਦਿ ਇਨ੍ਹਾਂ ਸਾਰੇ ਕਾਰਜਾਂ ਪੁਰ ਕਰੋੜਾਂ ਰੁਪਏ ਖਰਚਾ ਕਰਕੇ ਆਪਣਾ ਫਰਜ਼ ਨਿਭਾਇਆ ਹੈ। ਸਾਲ ੧੯੮੪-੧੯੮੫ ਤੋਂ ਲੈ ਕੇ ਹੁਣ ਤੱਕ ਇਨ੍ਹਾਂ ਪੰਥਕ ਕਾਰਜਾਂ ਪੁਰ ਸ਼ਹੀਦੀ ਫੰਡ ਵਿੱਚੋਂ ਅਠਾਈ ਕਰੋੜ ਸੋਲ੍ਹਾਂ ਲੱਖ ਬਾਹਠ ਹਜ਼ਾਰ ਇੱਕ ਸੌ ਇਕਾਹਠ ਰੁਪਏ ਖਰਚ ਕੀਤੇ ਗਏ ਹਨ। ਇਸ ਦਾ ਸੰਖੇਪ ਵੇਰਵਾ ਇਸ ਤਰ੍ਹਾਂ ਹੈ:-

੧. ਸ਼ਹੀਦ ਹੋਏ ਸਿੰਘਾਂ ਦੇ ਪਰਿਵਾਰਾਂ ਨੂੰ ਸਹਾਇਤਾ:-
ਚਾਰ ਕਰੋੜ ਤਰਵਿੰਜਾ ਲੱਖ ਤਰੇਹਠ ਹਜ਼ਾਰ ਅੱਠ ਸੌ ਬਿਆਸੀ ਰੁਪਏ।

੨. ਜੇਲ੍ਹਾਂ ਵਿੱਚ ਨਜ਼ਰਬੰਦ ਸਿੰਘਾਂ ਦੇ ਕੇਸ ਵਿੱਚ ਵਕੀਲਾਂ ਨੂੰ ਫੀਸ:-
ਉਨਾਸੀ ਲੱਖ ਤੀਹ ਹਜ਼ਾਰ ਚਾਰ ਸੌ ਚੁਹੱਤਰ ਰੁਪਏ।

੩. ਜੇਲ੍ਹਾਂ ਵਿੱਚ ਨਜ਼ਰਬੰਦ ਸਿੰਘਾਂ ਲਈ ਰਾਸ਼ਨ ਅਤੇ ਹੋਰ ਸਾਮਾਨ ਪੁਰ ਖਰਚ:-
ਤੇਰਾਂ ਲੱਖ ਛੇ ਹਜ਼ਾਰ ਚਾਰ ਸੌ ਉਨਾਨਵੇਂ ਰੁਪਏ।

੪. ਜੇਲ੍ਹਾਂ ਵਿੱਚ ਨਜ਼ਰਬੰਦ ਨੌਜਵਾਨ ਸਿੰਘਾਂ ਨੂੰ ਸਹਾਇਤਾ:-
ਇਕੱਤੀ ਲੱਖ ਛੇ ਹਜ਼ਾਰ ਪੰਜ ਸੌ ਰੁਪਏ।

੫. ਜਹਾਜ਼ ਹਾਈਜੈਕ ਕਰਨ ਵਾਲੇ ਸਿੰਘਾਂ ਦੇ ਮੁਕੱਦਮੇ ਪੁਰ ਖਰਚ:-
ਚਾਰ ਲੱਖ ਬਾਹਠ ਹਜ਼ਾਰ ਅੱਠ ਸੌ ਛੱਤੀ ਰੁਪਏ।

੬. ਜੋਧਪੁਰ ਜੇਲ੍ਹ ਵਿੱਚ ਨਜ਼ਰਬੰਦ ਰਹੇ ਸਿੰਘਾਂ ਨੂੰ ਮਾਲੀ ਸਹਾਇਤਾ:-
ਇੱਕ ਕਰੋੜ ਤਰੇਹਠ ਲੱਖ ਛੱਬੀ ਹਜ਼ਾਰ ਪੰਜ ਸੌ ਛੱਤੀ ਰੁਪਏ।

੭. ਜੋਧਪੁਰ ਜੇਲ੍ਹ ਵਿੱਚ ਨਜ਼ਰਬੰਦ ਸਿੰਘਾਂ ਦੀਆਂ ਮੁਲਾਕਾਤਾਂ ਲਈ ਪਰਿਵਾਰਕ ਮੈਂਬਰਾਂ ਨੂੰ ਲੈ ਕੇ ਜਾਣ ਵਾਲੀ ਬੱਸ ਦਾ ਕਿਰਾਇਆ:-
ਛੇ ਲੱਖ ਪੰਜ ਹਜ਼ਾਰ ਚਾਰ ਸੌ ਰੁਪਏ।

੮. ਜੋਧਪੁਰ ਜੇਲ੍ਹ ਵਿੱਚ ਨਜ਼ਰਬੰਦ ਰਹੇ ਸਿੰਘਾਂ ਦੇ ਮੁਆਵਜੇ ਲਈ ਕੋਰਟ ਫੀਸ:-
ਛਿਆਨਵੇਂ ਲੱਖ ਸੱਠ ਹਜ਼ਾਰ ਰੁਪਏ।
ਜੋਧਪੁਰ ਜੇਲ੍ਹ ਵਿੱਚ ਨਜ਼ਰਬੰਦ ਰਹੇ ਸਿੰਘਾਂ ਨੂੰ ਪੰਜਾਹ-ਪੰਜਾਹ ਹਜ਼ਾਰ ਰੁਪਏ ਮਾਲੀ ਸਹਾਇਤਾ ਦੇਣ ਤੋਂ ਇਲਾਵਾ ਇਨ੍ਹਾਂ ਦੇ ਪੱਕੇ ਰੁਜ਼ਗਾਰ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿੱਚ ਨੌਕਰੀ ਵੀ ਦਿੱਤੀ ਗਈ ਹੈ। ਜਿਹੜੇ ਬੰਦੀ ਸਿੰਘਾਂ ਨੇ ਆਪ ਨੌਕਰੀ ਨਹੀਂ ਲਈ ਉਨ੍ਹਾਂ ਦੇ ਬੱਚਿਆਂ ਨੂੰ ਨੌਕਰੀ ਦੀ ਸੇਵਾ ਦਿੱਤੀ ਗਈ ਹੈ।

੯. ਬੈਰਕਾਂ ਛੱਡਣ ਵਾਲੇ ਧਰਮੀ ਫੌਜੀਆਂ ਨੂੰ ਜੇਲ੍ਹਾਂ ਵਿੱਚ ਅਤੇ ਪਰਿਵਾਰਾਂ ਨੂੰ ਘਰਾਂ ਵਿੱਚ ਪੈਨਸ਼ਨ:-
ਸੱਤ ਲੱਖ ਇਕਾਹਠ ਹਜ਼ਾਰ ਚਾਰ ਸੌ ਸੰਤਾਲੀ ਰੁਪਏ।

੧੦. ਬੈਰਕਾਂ ਛੱਡਣ ਵਾਲੇ ਧਰਮੀ ਫੌਜੀਆਂ ਨੂੰ ਮਾਲੀ ਸਹਾਇਤਾ:-
ਅੱਠ ਕਰੋੜ ਪੰਜਾਸੀ ਲੱਖ ਇਕੱਤਰ ਹਜ਼ਾਰ ਰੁਪਏ।

੧੧. ਬੈਰਕਾਂ ਛੱਡਣ ਵਾਲੇ ਧਰਮੀ ਫੌਜੀਆਂ ਦੇ ਕੇਸਾਂ ਵਿੱਚ ਵਕੀਲਾਂ ਨੂੰ ਫੀਸ:-
ਉਨੀ ਲੱਖ ਬਤਾਲੀ ਹਜ਼ਾਰ ਨੌਂ ਸੌ ਚੁਰਾਸੀ ਰੁਪਏ।
ਇਸੇ ਤਰ੍ਹਾਂ ਬੈਰਕਾਂ ਛੱਡਣ ਸਮੇਂ ਜਿਹੜੇ ਧਰਮੀ ਫੌਜੀ ਸ਼ਹੀਦ ਹੋ ਗਏ ਸਨ ਉਨ੍ਹਾਂ ਦੇ ਵਾਰਿਸਾਂ ਨੂੰ ਇੱਕ-ਇੱਕ ਲੱਖ ਰੁਪਏ ਅਤੇ ਬੰਦੀ ਬਣਾਏ ਗਏ ਧਰਮੀ ਫੌਜੀਆਂ ਨੂੰ ਪੰਜਾਹ-ਪੰਜਾਹ ਹਜ਼ਾਰ ਰੁਪਏ ਮਾਲੀ ਸਹਾਇਤਾ ਤੋਂ ਇਲਾਵਾ ਇਨ੍ਹਾਂ ਦੇ ਬੱਚਿਆਂ ਨੂੰ ਵੀ ਇਸ ਸੰਸਥਾ ਵਿੱਚ ਨੌਕਰੀ ਦਿੱਤੀ ਗਈ ਹੈ।

੧੨. ੧੯੮੪ ਦੇ ਸਿੱਖ ਕਤਲੇਆਮ ਦੌਰਾਨ ਸ਼ਹੀਦ ਹੋਏ ਸਿੱਖਾਂ ਦੇ ਬੱਚਿਆਂ ਦੀ ਉਚੇਰੀ ਸਿੱਖਿਆ ਪੁਰ ਖਰਚ:- ਪੰਜਾਸੀ ਲੱਖ ਨੌਂ ਹਜ਼ਾਰ ਪੰਜ ਸੌ ਚੌਵੀ ਰੁਪਏ।

੧੩. ਸਰਕਾਰੀ ਅੱਤਿਆਚਾਰ ਤੋਂ ਪੀੜਤ ਪਰਿਵਾਰਾਂ ਅਤੇ ਵਿਧਵਾਵਾਂ ਨੂੰ ਸਹਾਇਤਾ:-
ਸੋਲ੍ਹਾਂ ਲੱਖ ਅਠਵਿੰਜਾ ਹਜ਼ਾਰ ਸੱਤ ਸੌ ਛਿਅੱਤਰ ਰੁਪਏ।

੧੪. ਹੋਂਦ ਚਿੱਲੜ ਸਿੱਖ ਕਤਲੇਆਮ ਤੋਂ ਪੀੜਤ ਪਰਿਵਾਰਾਂ ਨੂੰ ਸਹਾਇਤਾ:-
ਬਾਈ ਲੱਖ ਰੁਪਏ।

੧੫. ਲੰਮੇ ਸਮੇਂ ਤੋਂ ਜੇਲ੍ਹਾਂ ਵਿੱਚ ਨਜ਼ਰਬੰਦ ਸਿੰਘਾਂ ਨੂੰ ਰਿਹਾਅ ਨਾ ਕਰਨਾ ਸਿੱਖਾਂ ਨਾਲ ਧੱਕੇਸ਼ਾਹੀ ਦਾ ਪ੍ਰਤੱਖ ਸਬੂਤ ਹੈ। ਬੰਦੀ ਸਿੰਘਾਂ ਦੀ ਰਿਹਾਈ ਅਤੇ ਉਨ੍ਹਾਂ ਦੇ ਪਰਿਵਾਰਾਂ ਦੀ ਸੰਭਾਲ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹਮੇਸ਼ਾ ਯਤਨ ਕਰਦੀ ਰਹੀ ਹੈ। ਜਨਰਲ ਬੋਰਡ ਫੰਡ ਵਿੱਚੋਂ ਬੰਦੀ ਸਿੰਘਾਂ ਦੀ ਰਿਹਾਈ ਲਈ ਇੱਕ ਕਰੋੜ ਸਤਾਈ ਲੱਖ ਤੀਹ ਹਜ਼ਾਰ ਰੁਪਏ ਵਕੀਲਾਂ ਨੂੰ ਫੀਸ ਦਿੱਤੀ ਜਾ ਚੁੱਕੀ ਹੈ। ਉਨ੍ਹਾਂ ਦੇ ਪਰਿਵਾਰਾਂ ਦੀ ਸੰਭਾਲ ਲਈ ਧਰਮ ਅਰਥ ਫੰਡ ਵਿੱਚੋਂ ਇੱਕੀ ਲੱਖ ਰੁਪਏ ਦੀ ਮਾਲੀ ਮੱਦਦ ਕੀਤੀ ਜਾ ਚੁੱਕੀ ਹੈ। ਲੰਮੇ ਸਮੇਂ ਤੋਂ ਜੇਲ੍ਹਾਂ ਵਿੱਚ ਨਜ਼ਰਬੰਦ ਸਿੰਘਾਂ ਦੀ ਰਿਹਾਈ ਲਈ ਸ਼ਹੀਦੀ ਫੰਡ ਵਿਚੋਂ ਛਿਆਲੀ ਲੱਖ ਚੌਂਤੀ ਹਜ਼ਾਰ ਤਿੰਨ ਸੌ ਤਰਵਿੰਜਾ ਰੁਪਏ ਖਰਚ ਕੀਤੇ ਗਏ ਹਨ। ਇਸ ਦਾ ਕੁੱਲ ਜੋੜ ੧ ਕਰੋੜ ੯੪ ਲੱਖ ੬੪ ਹਜ਼ਾਰ ੩੫੩ ਰੁਪਏ ਬਣਦਾ ਹੈ।

ਮੈਂ ਆਪਣਾ ਇਹ ਫਰਜ਼ ਸਮਝਦਾ ਹਾਂ ਕਿ ਤੁਹਾਨੂੰ ਉਸ ਸਮੱਸਿਆ ਤੋਂ ਜਾਣੂ ਕਰਾਵਾਂ ਜਿਹੜੀ ਇਸ ਸਮੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਵੱਡੀ ਚਿੰਤਾ ਦਾ ਵਿਸ਼ਾ ਹੈ। ਇਸ ਵੇਲੇ ਸਾਡੇ

ਵਿੱਦਿਅਕ ਅਦਾਰੇ ਲਗਾਤਾਰ ਘਾਟੇ ਵਿੱਚ ਜਾ ਰਹੇ ਹਨ। ਸਰਕਾਰ ਵੱਲੋਂ ਸੰਸਥਾ ਦੇ ਵਿਦਿਅਕ ਅਦਾਰਿਆਂ ਦੀ ਐਸ.ਸੀ. ਸਕਾਲਰਸ਼ਿਪ ਦਾ ਕਰੋੜਾਂ ਰੁਪਏ ਬਣਦਾ ਭੁਗਤਾਨ ਅਤੇ ਏਡਿਡ ਪੋਸਟਾਂ ਦੀ ਬਣਦੀ ਗ੍ਰਾਂਟ ਦਾ ਹਿੱਸਾ ਨਾ ਜਮ੍ਹਾਂ ਕਰਵਾਉਣਾ ਘਾਟੇ ਦਾ ਮੁੱਖ ਕਾਰਨ ਹੈ। ਪਿਛਲੇ ਸਾਲ ਵਿੱਦਿਅਕ ਅਦਾਰਿਆਂ ਦਾ ਘਾਟਾ ਪੂਰਾ ਕਰਨ ਲਈ ਸ਼੍ਰੋਮਣੀ ਕਮੇਟੀ ਨੂੰ ਗੁਰੂ ਕੀ ਗੋਲਕ ਵਿੱਚੋਂ ਤਕਰੀਬਨ ੩੭ ਕਰੋੜ ਰੁਪਏ ਖ਼ਰਚਣੇ ਪਏ ਹਨ। ਇਸ ਸਾਲ ਵੀ ਤਕਰੀਬਨ ੩੦ ਕਰੋੜ ਰੁਪਏ ਦੀ ਸਹਾਇਤਾ ਦੇਣੀ ਪੈ ਸਕਦੀ ਹੈ। ਇਸ ਸਬੰਧੀ ਆਪਾਂ ਨੂੰ ਸੋਚਣਾ ਪਵੇਗਾ ਕਿ ਇਸ ਨੂੰ ਇਵੇਂ ਹੀ ਚੱਲਣ ਦੇਣਾ ਹੈ ਜਾਂ ਇਸ ਦਾ ਕੋਈ ਹੱਲ ਕੱਢਣਾ ਹੈ। ਪਰ ਮੈਂ ਸਮਝਦਾ ਹਾਂ ਕਿ ਇਸ ਸਬੰਧੀ ਕੋਈ ਨਾ ਕੋਈ ਫ਼ੈਸਲਾ ਲੈਣਾ ਪਵੇਗਾ। ਵਿੱਦਿਅਕ ਅਦਾਰਿਆਂ ਨੂੰ ਇੱਕ ਦੂਜੇ ਵਿੱਚ ਮਿਲਾ ਕੇ (Merge) ਇਹਨਾਂ ਦੀ ਗਿਣਤੀ ਘਟਾਈ ਜਾ ਸਕਦੀ ਹੈ। ਜੇ ਸਾਡੇ ਵਿੱਦਿਅਕ ਅਦਾਰੇ ਆਤਮ ਨਿਰਭਰ ਹੋ ਜਾਣ ਤਾਂ ਸਾਡਾ ਧਰਮ ਪ੍ਰਚਾਰ ਦਾ ਬਜਟ ਹੋਰ ਵੀ ਵੱਧ ਸਕਦਾ ਹੈ।

ਸਮਾਜ ਨੂੰ ਵਿਦਿਆ ਦੇਣ ਦੀ ਜ਼ਿੰਮੇਵਾਰੀ ਭਾਵੇਂ ਸਰਕਾਰ ਦੀ ਹੁੰਦੀ ਹੈ। ਪਿਛਲੇ ਕਈ ਸਾਲਾਂ ਤੋਂ ਸਰਕਾਰਾਂ ਇਸ ਜ਼ਿੰਮੇਵਾਰੀ ਨੂੰ ਪੂਰਨ ਰੂਪ 'ਚ ਨਿਭਾਉਣ ਵਿੱਚ ਫੇਲ੍ਹ ਹੋਈਆਂ ਹਨ। ਸਮਾਜ 'ਚ ਵਿਦਿਆ ਦੀ ਕਮੀ ਨੂੰ ਪੂਰਾ ਕਰਨ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਅੱਗੇ ਆ ਕੇ ਇਸ ਘਾਟ ਨੂੰ ਪੂਰਾ ਕਰਨ ਵਿੱਚ ਯੋਗਦਾਨ ਪਾ ਰਹੀ ਹੈ। ਇਸ ਸਮੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ-ਗੁਰੂ ਰਾਮਦਾਸ ਮੈਡੀਕਲ ਸਾਇੰਸ ਯੂਨੀਵਰਸਿਟੀ ਸ੍ਰੀ ਅੰਮ੍ਰਿਤਸਰ ਸਾਹਿਬ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ਵ ਯੂਨੀਵਰਸਿਟੀ ਸ੍ਰੀ ਫਤਹਿਗੜ੍ਹ ਸਾਹਿਬ, ਇਹਨਾਂ ਤੋਂ ਇਲਾਵਾ ਆਰਟਸ, ਸਾਇੰਸ, ਕਾਮਰਸ, ਇੰਜੀਨੀਅਰਿੰਗ ਅਤੇ ਪੋਲੀਟੈਕਨਿਕ ਉਚੇਰੀ ਸਿਖਿਆ ਦੀਆਂ ੪੦ ਵਿਦਿਅਕ ਸੰਸਥਾਵਾਂ ਅਤੇ ਪ੍ਰਾਇਮਰੀ ਤੇ ਸੈਕੰਡਰੀ ਵਿਦਿਆ ਦੀਆਂ ੭੫ ਸੰਸਥਾਵਾਂ ਪੰਜਾਬ, ਹਰਿਆਣਾ, ਹਿਮਾਚਲ ਅਤੇ ਮਹਾਂਰਾਸ਼ਟਰ ਪ੍ਰਾਂਤਾਂ ਵਿਚ ਚਲ ਰਹੀਆਂ ਹਨ। ਵਿੱਦਿਅਕ ਅਦਾਰਿਆਂ ਵਿੱਚ ਸਹਾਇਤਾ ਪ੍ਰਾਪਤ ਪੋਸਟਾਂ ਤੋਂ ਰਿਟਾਇਰ ਹੋ ਗਏ ਅਧਿਆਪਕਾਂ ਦੀਆਂ ਅਸਾਮੀਆਂ ਸਰਕਾਰ ਵਲੋਂ ਭਰੀਆਂ ਨਹੀਂ ਜਾ ਰਹੀਆਂ। ਏਡਿਡ ਪੋਸਟਾਂ ਪੁਰ ਰੱਖੇ ਗਏ ਅਧਿਆਪਕਾਂ ਦੀ ਸਰਕਾਰ ਪਾਸੋਂ ਮਨਜ਼ੂਰੀ ਨਾ ਮਿਲਣ ਕਰਕੇ ਪ੍ਰਬੰਧਕ ਕਮੇਟੀ ਵੱਲੋਂ ਆਪ ਤਨਖਾਹਾਂ ਦਿੱਤੀਆਂ ਜਾ ਰਹੀਆਂ ਹਨ। ਇਸ ਨਾਲ ਇਹ ਸੰਸਥਾ ਨੂੰ ਉਨੱਤੀ ਕਰੋੜ ਅਠਾਸੀ ਲੱਖ ਅਠਾਨਵੇਂ ਹਜ਼ਾਰ ਅੱਠ ਸੌ ਬਾਹਠ ਰੁਪਏ ਦਾ ਵਾਧੂ ਵਿੱਤੀ ਬੋਝ ਝੱਲਣਾ ਪਵੇਗਾ।

ਅੱਜ ਜਿਥੇ ਕੁਝ ਨੌਜਵਾਨ ਸਿੱਖੀ ਤੋਂ ਦੂਰ ਹੋ ਕੇ ਪਤਿਤ ਹੋ ਰਹੇ ਹਨ ਉਨ੍ਹਾਂ ਨੂੰ ਪ੍ਰੇਰਿਤ ਕਰ ਕੇ ਵਾਪਸ ਸਿੱਖੀ ਵੱਲ ਮੋੜਨ ਲਈ ਯੋਗ ਉਪਰਾਲੇ ਕੀਤੇ ਜਾ ਰਹੇ। ਸਿੱਖ ਨੌਜਵਾਨ ਬੱਚੇ ਬੱਚੀਆਂ ਨੂੰ ਪਤਿਤਪੁਣੇ ਤੋਂ ਬਚਾਉਣ ਲਈ ਕਬੱਡੀ, ਹਾਕੀ ਅਤੇ ਐਥਲੈਟਿਕਸ ਖੇਡਾਂ ਦੀਆਂ ਅਕੈਡਮੀਆਂ ਤਿਆਰ ਕੀਤੀ ਗਈਆਂ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਖੇਡ ਅਕੈਡਮੀਆਂ ਵਿੱਚੋਂ ਤਿਆਰ ਸਿੱਖ ਖਿਡਾਰੀਆਂ ਨੇ ਆਪਣੇ ਆਪਣੇ ਖੇਤਰ ਵਿੱਚ ਚੰਗਾ ਨਾਮਣਾ ਖੱਟਿਆ ਹੈ। ਇਨ੍ਹਾਂ ਸਾਬਤ ਸੂਰਤ ਸਿੱਖ ਖਿਡਾਰੀਆਂ ਦੀ ਚੰਗੀ ਕਾਰ-ਗੁਜ਼ਾਰੀ ਨਾਲ ਜਿਥੇ ਇਸ ਸੰਸਥਾ ਦਾ ਨਾਮ ਰੋਸ਼ਨ ਹੋਇਆ ਹੈ ਓਥੇ ਸਿੱਖੀ ਤੋਂ ਪਤਿਤ ਨੌਜਵਾਨਾਂ ਵਿੱਚ ਸਿੱਖੀ ਪ੍ਰਤੀ ਭਾਵਨਾ ਅਤੇ ਲਗਨ ਵੀ ਪੈਦਾ ਹੋਈ ਹੈ। ਇਸ ਸਾਲ ਹੋਈਆਂ ਉਲੰਪਿਕ ਖੇਡਾਂ ਵਿੱਚ ਭਾਰਤੀ ਹਾਕੀ ਟੀਮ ਵੱਲੋਂ ਖਾਸ ਸਥਾਨ ਹਾਸਲ ਕਰਨ ਕਰਕੇ ਅਤੇ ਹੋਰ ਖੇਡਾਂ ਵਿੱਚ ਨਾਮਣਾ ਕਮਾਉਣ ਵਾਲੇ ਸਿੱਖ ਖਿਡਾਰੀਆਂ ਅਤੇ ਖਿਡਾਰਨਾਂ ਦਾ ਇਸ ਸੰਸਥਾ ਵਲੋਂ ਵਿਸ਼ੇਸ਼ ਮਾਨ-ਸਨਮਾਨ ਕੀਤਾ ਗਿਆ ਹੈ। ਇਸ ਸਾਲ ਦੇ ਬਜਟ ਵਿਚ ਖੇਡਾਂ ਲਈ ੩ ਕਰੋੜ ੫ ਲੱਖ ਰੁਪਏ ਰੱਖੇ ਗਏ ਹਨ।

ਗੁਰੂ ਸਾਹਿਬਾਨ ਦੇ ਮਹਾਨ ਪ੍ਰਕਾਸ਼ ਗੁਰਪੁਰਬਾਂ ਨੂੰ ਸਮਰਪਿਤ ਧਰਮ ਪ੍ਰਚਾਰ ਲਹਿਰ, ਮੈਡੀਕਲ ਕੈਂਪ, ਸਿਕਲੀਗਰ ਤੇ ਵਣਜਾਰੇ ਸਿੱਖਾਂ ਦੀ ਮਦਦ, ਅੰਮ੍ਰਿਤਧਾਰੀ ਵਿਦਿਆਰਥੀਆਂ ਨੂੰ ਵਜ਼ੀਫੇ, ਗੁਰਸਿੱਖ

ਖਿਡਾਰੀਆਂ ਦੇ ਮੁਕਾਬਲੇ ਦੀਆਂ ਪ੍ਰੀਖਿਆਵਾਂ ਤੇ ਵੱਖ-ਵੱਖ ਵਿਦਿਅਕ ਬੋਰਡਾਂ ਦੇ ਇਮਤਿਹਾਨਾਂ ਵਿੱਚੋਂ ਵਿਸ਼ੇਸ਼ ਸਥਾਨ ਪ੍ਰਾਪਤ ਕਰਨ ਵਾਲੇ ਗੁਰਸਿੱਖ ਨੌਜਵਾਨਾਂ ਅਤੇ ਬੀਬੀਆਂ ਨੂੰ ਵਿਸ਼ੇਸ਼ ਸਨਮਾਨ ਦਿੱਤੇ ਜਾਂਦੇ ਹਨ।

ਸਿੱਖ ਧਰਮ ਦੇ ਪ੍ਰਚਾਰ/ਪਾਸਾਰ ਦੀ ਲਹਿਰ ਨੂੰ ਪ੍ਰਚੰਡ ਕਰਦਿਆਂ ਪੰਜਾਬ ਵਿਚ ਪਿਛਲੇ ਸਮੇਂ ਤੋਂ ਲਾਲਚ ਦੇ ਕੇ ਕਰਵਾਏ ਜਾ ਰਹੇ ਧਰਮ ਪਰਿਵਰਤਨ ਦੀ ਲਹਿਰ ਨੂੰ ਠੱਲ੍ਹ ਪਾਉਣ ਲਈ ਯੋਗ ਉਪਰਾਲੇ ਕੀਤੇ ਗਏ ਹਨ। ਧਰਮ ਪ੍ਰਚਾਰ ਕਮੇਟੀ ਦੇ ਵੱਖ-ਵੱਖ ਸਿੱਖ ਮਿਸ਼ਨਰੀ ਕਾਲਜਾਂ ਤੋਂ ਗੁਰਮਤਿ ਦਾ ਕੋਰਸ ਪੂਰਾ ਕਰ ਚੁੱਕੇ ਵਿਦਿਆਰਥੀਆਂ ਨੂੰ ਵਲੰਟੀਅਰ ਪ੍ਰਚਾਰਕਾਂ ਵਜੋਂ ਭਰਤੀ ਕਰ ਕੇ ਪਿੰਡ-ਪਿੰਡ *"ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥"* ਅਤੇ ਨਾਮ ਜਪੋ, ਕਿਰਤ ਕਰੋ ਅਤੇ ਵੰਡ ਛਕੋ ਦੇ ਉਪਦੇਸ਼ ਨੂੰ ਦ੍ਰਿੜ੍ਹ ਕਰਵਾਉਂਦਿਆਂ ਗੁਰਮਤਿ ਪ੍ਰਚਾਰ ਦਾ ਕਾਰਜ ਸ਼ੁਰੂ ਕੀਤਾ। ਜਿਸ ਤਹਿਤ ਬਹੁਤ ਸਾਰੇ ਪਰਿਵਾਰਾਂ ਨੇ ਇਸ ਤੋਂ ਪ੍ਰਭਾਵਿਤ ਹੋ ਕੇ ਦੁਬਾਰਾ ਸਿੱਖ ਧਰਮ ਵਿਚ ਵਾਪਸੀ ਕੀਤੀ।

ਗਰਮੀਆਂ ਦੀਆਂ ਛੁੱਟੀਆਂ ਵਿਚ ਪ੍ਰਚਾਰਕਾਂ ਅਤੇ ਧਾਰਮਿਕ ਅਧਿਆਪਕਾਂ ਵੱਲੋਂ ਵਿਦਿਆਰਥੀਆਂ ਨੂੰ ਗੁਰਮਤਿ ਨਾਲ ਜੋੜਨ ਲਈ ਵਿਸ਼ੇਸ਼ ਉਪਰਾਲੇ ਕਰਦਿਆਂ ਪਿੰਡ-ਪਿੰਡ, ਸ਼ਹਿਰ-ਸ਼ਹਿਰ ਗੁਰਮਤਿ ਕੇਂਦਰ ਸਥਾਪਿਤ ਕਰ ਕੇ ਗੁਰਮਤਿ ਕੈਂਪ ਲਗਾਏ ਜਾ ਰਹੇ ਹਨ।

ਦਿੱਲੀ ਵਿਖੇ ਸਿੱਖ ਧਰਮ ਦੇ ਪ੍ਰਚਾਰ/ਪਾਸਾਰ ਨੂੰ ਹੋਰ ਸੁਚਾਰੂ ਢੰਗ ਨਾਲ ਚਲਾਉਣ ਲਈ ਧਰਮ ਪ੍ਰਚਾਰ ਕਮੇਟੀ ਵੱਲੋਂ ਆਪਣੀ ਜਗ੍ਹਾ ਲੈ ਕੇ ਸਿੱਖ ਮਿਸ਼ਨ ਦਿੱਲੀ ਦਾ ਦਫ਼ਤਰ ਸਥਾਪਿਤ ਕਰਨ ਦੀ ਤਜਵੀਜ਼ ਹੈ।

ਗੁਰਦੁਆਰਾ ਗੁਰੂ ਨਾਨਕ ਦਰਸ਼ਨ ਸਿੰਘ ਸਭਾ, ਮਾਊਂਟ ਆਬੂ (ਰਾਜਸਥਾਨ) ਵਿਖੇ ਗੁਜਰਾਤ ਅਤੇ ਰਾਜਸਥਾਨ ਸਿੱਖ ਮਿਸ਼ਨ ਦੀ ਸਥਾਪਨਾ ਕੀਤੀ ਗਈ।ਧਰਮ ਪ੍ਰਚਾਰ ਕਮੇਟੀ ਵੱਲੋਂ ਗੁਰਦੁਆਰਾ ਸਾਹਿਬ ਦੀ ਇਮਾਰਤ, ਲੰਗਰ ਅਤੇ ਰਿਹਾਇਸ਼ ਦੇ ੧੯ ਕਮਰਿਆਂ ਦਾ ਸਮੁੱਚਾ ਪ੍ਰਬੰਧ ਸਾਂਭਦਿਆਂ ਇਸ ਜਗ੍ਹਾ ਨੂੰ ਸਿੱਖ ਧਰਮ ਦਾ ਕੇਂਦਰ ਸਥਾਪਿਤ ਕੀਤਾ ਹੈ। ਭਾਰਤ ਦੇ ਉੱਤਰ-ਪੱਛਮ ਦੇ ਇਸ ਇਲਾਕੇ ਵਿਚ ਸਿੱਖ ਧਰਮ ਦੇ ਪ੍ਰਚਾਰ/ਪਾਸਾਰ ਵਿਚ ਇਹ ਕੇਂਦਰ ਬਹੁਤ ਸਹਾਇਕ ਹੋਵੇਗਾ।

ਧਰਮ ਪ੍ਰਚਾਰ ਕਮੇਟੀ ਵੱਲੋਂ ਵੀ ਧਾਰਮਿਕ ਅਤੇ ਸਮਾਜਿਕ ਖੇਤਰ ਵਿੱਚ ਅਹਿਮ ਯੋਗਦਾਨ ਪਾਇਆ ਗਿਆ ਹੈ। ਸਾਲ ੨੦੧੩-੨੦੧੪ ਤੋਂ ੨੦੨੨-੨੦੨੩ ਤੱਕ ਦਸ ਸਾਲਾਂ ਵਿੱਚ ਪੰਜਾਸੀ ਕਰੋੜ ਤਰਵਿੰਜਾ ਲੱਖ ਅਠਾਈ ਹਜ਼ਾਰ ਪੰਜ ਸੌ ਛੱਤੀ ਰੁਪਏ ਵਿਸ਼ੇਸ਼ ਖਰਚ ਕੀਤਾ ਗਿਆ ਹੈ। ਇਸ ਦਾ ਸੰਖੇਪ ਵੇਰਵਾ ਹੇਠ ਲਿਖੇ ਅਨੁਸਾਰ ਹੈ:-

**੧. ਸਹਾਇਤਾ**

(ੳ) ਸੰਗਤ ਨੂੰ ਭੇਟਾ ਰਹਿਤ ਸਰੂਪ ਦੇਣ ਲਈ ਸਹਾਇਤਾ:- ਸੈਂਤੀ ਲੱਖ ਤੇਰਾਂ ਹਜ਼ਾਰ ਨੌਂ ਸੌ ਰੁਪਏ।

(ਅ) ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਕਾਸ਼ਨਾਵਾਂ ਭੇਟਾ ਰਹਿਤ (ਫਰੀ) ਲਈ ਸਹਾਇਤਾ:- ਤਿੰਨ ਕਰੋੜ ਚੌਵੀ ਲੱਖ ਤਰਤਾਲੀ ਹਜ਼ਾਰ ਇੱਕ ਸੌ ਛਪਿੰਜਾ ਰੁਪਏ।

(ੲ) ਪੰਜਾਬ ਅਤੇ ਬਾਹਰਲੇ ਸੂਬਿਆਂ ਦੇ ਗੁਰਦੁਆਰਾ ਸਾਹਿਬਾਨ ਲਈ ਵਿੱਤੀ ਅਤੇ ਸਾਮਾਨ ਆਦਿ ਖਰੀਦ ਕਰਨ ਲਈ ਦਿੱਤੀ ਸਹਾਇਤਾ:- ਵੀਹ ਕਰੋੜ ਇਕਾਹਠ ਲੱਖ ਛੱਤੀ ਹਜ਼ਾਰ ਨੌਂ ਸੌ ਅਠਾਰਾਂ ਰੁਪਏ।

(ਸ) ਗਰੀਬ ਅਤੇ ਲੋੜਵੰਦ ਪਰਿਵਾਰਾਂ ਲਈ ਸਹਾਇਤਾ:- ਤੇਰਾਂ ਕਰੋੜ ਛਿਆਨਵੇਂ ਲੱਖ ਸੱਠ ਹਜ਼ਾਰ ਸੱਤ ਸੌ ਇਕਾਹਠ ਰੁਪਏ।

(ਹ) ਸਿਕਲੀਗਰ ਅਤੇ ਵਣਜਾਰੇ ਸਿੱਖਾਂ ਲਈ ਸਹਾਇਤਾ:- ਦੋ ਕਰੋੜ ਇਕਆਸੀ ਲੱਖ ਛਿਆਲੀ ਹਜ਼ਾਰ ਨੌਂ ਸੌ ਤਿਹੱਤਰ ਰੁਪਏ।

(ਕ) ਇਤਿਹਾਸਿਕ ਇਮਾਰਤਾਂ ਅਤੇ ਯਾਦਗਾਰੀ ਪ੍ਰੋਜੈਕਟ ਆਦਿ ਲਈ ਸਹਾਇਤਾ:- ਤਿੰਨ ਕਰੋੜ ਇਕਾਹਠ ਲੱਖ ਪਚਵਿੰਜਾ ਹਜ਼ਾਰ ਤਿੰਨ ਸੌ ਇੱਕੀ ਰੁਪਏ।

(ਖ) ਪਿੰਡਾਂ ਦੇ ਗ੍ਰੰਥੀ ਸਿੰਘਾਂ ਰਾਹੀਂ ਪ੍ਰਚਾਰ ਅਤੇ ਪੰਥਕ ਤੇ ਸਮਾਜ ਸੇਵੀ ਸੰਸਥਾਵਾਂ ਨੂੰ ਸਹਾਇਤਾ:- ਪੰਜ ਕਰੋੜ ਅਠਾਨਵੇਂ ਲੱਖ ਚੌਹਠ ਹਜ਼ਾਰ ਦੋ ਸੌ ਇਕੱਤਰ ਰੁਪਏ।

(ਗ) ਗ਼ਰੀਬ ਸਿੱਖਾਂ ਦੇ ਵਿਆਹ ਅਤੇ ਸੋਗ ਸਮਾਗਮਾਂ ਸਮੇਂ ਸ੍ਰੀ ਅਖੰਡਪਾਠ ਸਾਹਿਬ ਕਰਵਾਉਣ ਲਈ ਸਹਾਇਤਾ (ਸਾਲ ੨੦੧੮-੨੦੧੯ ਤੋਂ ੨੦੨੦-੨੦੨੧ ਤੱਕ):- ਅਠੱਤੀ ਲੱਖ ਅਠਾਈ ਹਜ਼ਾਰ ਪੰਜ ਸੌ ਰੁਪਏ।

੨. ਫੀਸਾਂ ਅਤੇ ਵਜ਼ੀਫੇ (ਮੁਫ਼ਤ ਵਿਦਿਆ)

(ੳ) ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵਿਦਿਅਕ ਅਦਾਰਿਆਂ ਵਿੱਚ ਪੜ੍ਹ ਰਹੇ ਅੰਮ੍ਰਿਤਧਾਰੀ ਵਿਦਿਆਰਥੀਆਂ ਲਈ ਵਜ਼ੀਫੇ (ਸਹਾਇਤਾ) (ਛੇਵੀਂ ਤੋਂ ਦਸਵੀਂ ਜਮਾਤ ਤੱਕ ਵਾਲੇ ਨੂੰ ੩੫੦੦/-, ਗਿਆਰਵੀਂ ਤੇ ਬਾਰਵੀਂ ਜਮਾਤ ਨੂੰ ੫੦੦੦/-, ਗ੍ਰੈਜੂਏਟ ਨੂੰ ੮੦੦੦/- ਅਤੇ ਪੋਸਟ ਗ੍ਰੈਜੂਏਟ ਨੂੰ ੧੦੦੦੦/-):- ਇੱਕੀ ਕਰੋੜ ਇਕਆਸੀ ਲੱਖ ਪੰਜਾਹ ਹਜ਼ਾਰ ਇੱਕ ਸੌ ਅਠੱਤਰ ਰੁਪਏ।

(ਅ) ਗਰੀਬ ਅਤੇ ਲੋੜਵੰਦ ਵਿਦਿਆਰਥੀਆਂ ਦੀਆਂ ਫੀਸਾਂ ਲਈ:- ਛੇ ਕਰੋੜ ਇਕਆਸੀ ਲੱਖ ਚੌਂਤੀ ਹਜ਼ਾਰ ਪੰਜ ਸੌ ਪੰਜ ਰੁਪਏ।

(ੲ) ਧਰਮ ਅਧਿਐਨ ਦੀ ਪੜ੍ਹਾਈ ਕਰਨ ਵਾਲੇ ਵਿਦਿਆਰਥੀਆਂ ਲਈ ਵਜ਼ੀਫੇ ਅਤੇ ਧਾਰਮਿਕ ਸੰਸਥਾ ਜਾਂ ਗੁਰਦੁਆਰਾ ਸਾਹਿਬਾਨ ਲਈ ਗਤਕੇ ਦੇ ਸਾਮਾਨ ਲਈ ਸਹਾਇਤਾ:- ਤਿੰਨ ਕਰੋੜ ਉਨਿੰਜਾ ਲੱਖ ਅਠੱਤਰ ਹਜ਼ਾਰ ਚਾਰ ਸੌ ਗਿਆਰਾਂ ਰੁਪਏ।

(ਸ) ਬੀਬੀ ਭਾਨੀ ਕੰਨਿਆ ਨੇਤਰਹੀਣ ਵਿਦਿਆਲਾ ਸ੍ਰੀ ਅੰਮ੍ਰਿਤਸਰ (ਪ੍ਰਤੀ ਮਹੀਨਾ ੫੦੦੦੦/-) ਨੂੰ:- ਤੀਹ ਲੱਖ ਪੰਜਾਹ ਹਜ਼ਾਰ ਰੁਪਏ।

(ਹ) ਬੇਬੇ ਨਾਨਕੀ ਜੀ ਧਾਰਮਿਕ ਅਤੇ ਅਕਾਦਮਿਕ ਮੁਫਤ ਵਿਦਿਆ ਯੋਜਨਾ ਅਧੀਨ ਅੰਮ੍ਰਿਤਧਾਰੀ ਵਿਦਿਆਰਥਣਾਂ ਦੀ ਫੀਸ ਅਤੇ ਰਿਹਾਇਸ਼ ਆਦਿ ਦਾ ਖਰਚ (ਮਾਤਾ ਸਾਹਿਬ ਕੌਰ ਕਾਲਜ ਤਲਵੰਡੀ ਸਾਬੋ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ਵ ਯੂਨੀਵਰਸਿਟੀ ਸ੍ਰੀ ਫਤਹਿਗੜ੍ਹ ਸਾਹਿਬ ਲਈ) :- ਇੱਕ ਕਰੋੜ ਚੁਰਾਸੀ ਲੱਖ ਅਠਾਰਾਂ ਹਜ਼ਾਰ ਨੌਂ ਸੌ ਛਿਆਹਠ ਰੁਪਏ।

(ਕ) ਧਰਮ ਪ੍ਰਚਾਰ ਕਮੇਟੀ ਵਲੋਂ ਸਿੱਖ ਮਿਸ਼ਨਰੀ ਕਾਲਜ, ਗੁਰਮਤਿ ਸੰਗੀਤ ਵਿਦਿਆਲੇ, ਗੁਰਮਤਿ ਇੰਸਟੀਚਿਊਟ, ਅਤੇ ਇੱਕ ਗੂੰਗੇ ਬੋਲਿਆਂ ਲਈ ਵਿਸ਼ੇਸ਼ ਸਕੂਲ ਚਲਾਇਆ ਜਾ ਰਿਹਾ ਹੈ। ਇਨ੍ਹਾਂ ਦੀ ਕੁੱਲ ਗਿਣਤੀ ਵੀਹ (੨੦) ਹੈ। ਇਨ੍ਹਾਂ ਗੁਰਮਤਿ ਮਾਹਰ ਅਧਿਆਪਕਾਂ ਦੁਆਰਾ ਬੱਚਿਆਂ ਨੂੰ ਸੰਗੀਤ, ਢਾਡੀ ਕਲਾ, ਕਵੀਸ਼ਰੀ, ਕਥਾ ਅਤੇ ਗੁਰਬਾਣੀ ਦੀ ਸੰਥਿਆ ਆਦਿ ਦੀ ਮੁਫਤ ਵਿਦਿਆ ਦਿੱਤੀ ਜਾਂਦੀ ਹੈ। ਇਨ੍ਹਾਂ ਵਿਦਿਆਲਿਆਂ ਵਿੱਚ ਕੰਮ ਕਰਨ ਵਾਲੇ ਸਟਾਫ ਦੀਆਂ ਤਨਖਾਹਾਂ, ਵਿਦਿਆਰਥੀਆਂ ਨੂੰ ਵਜ਼ੀਫੇ, ਰਿਹਾਇਸ਼ ਅਤੇ ਲੰਗਰ ਆਦਿ ਦੇ ਖਰਚ ਲਈ ਇਸ ਸਾਲ ਦੇ ਬਜਟ ਵਿੱਚ ਸੱਤ ਕਰੋੜ ਪੰਜ ਲੱਖ ਰੁਪਏ ਖਰਚ ਹੋਣ ਦਾ ਅੰਦਾਜ਼ਾ ਹੈ।

੩. ਸਿਹਤ ਸੇਵਾਵਾਂ:-

(ੳ) ਸਿਹਤ ਸਹੂਲਤਾਂ ਲਈ ਦਵਾਈਆਂ ਅਤੇ ਮੈਡੀਕਲ ਵੈਨਾਂ ਲਈ ਸਹਾਇਤਾ (ਸਾਲ ੨੦੧੮-੨੦੧੯ ਤੋਂ ਹੁਣ ਤੱਕ):- ਛੱਬੀ ਲੱਖ ਛਿਆਲੀ ਹਜ਼ਾਰ ਛੇ ਸੌ ਚੌਹੱਤਰ ਰੁਪਏ।

ਸਰਦਾਰ ਜੱਸਾ ਸਿੰਘ ਜੀ ਰਾਮਗੜ੍ਹੀਆ ਦੀ ਤਿੰਨ ਸੌ ਸਾਲਾ ਜਨਮ ਸ਼ਤਾਬਦੀ ਅਤੇ ਗੁਰਦੁਆਰਾ

ਸ੍ਰੀ ਗੰਗਸਰ ਜੈਤੋ ਦੇ ਮੋਰਚੇ ਦੇ ਸ਼ਹੀਦਾਂ ਦੀ ਪਹਿਲੀ ਸ਼ਤਾਬਦੀ ਮਨਾਉਣ ਲਈ ਰੂਪ-ਰੇਖਾ ਤਿਆਰ ਕੀਤੀ ਜਾ ਚੁੱਕੀ ਹੈ ਅਤੇ ਜਲਦ ਹੀ ਪ੍ਰੋਗਰਾਮਾਂ ਦੀ ਆਰੰਭਤਾ ਕੀਤੀ ਜਾ ਰਹੀ ਹੈ। ਇਸ ਕਾਰਜ ਲਈ ਦੋ ਕਰੋੜ ਰੁਪਏ ਰੱਖੇ ਗਏ ਹਨ।

ਇਹ ਜਾਣਕਾਰੀ ਸਾਂਝੀ ਕਰਦਿਆਂ ਖੁਸ਼ੀ ਮਹਿਸੂਸ ਕਰ ਰਿਹਾ ਹਾਂ ਕਿ ਮਾਨਯੋਗ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਜੀ ਧਾਮੀ ਦੇ ਵਿਸ਼ੇਸ਼ ਉਦਮ ਸਦਕਾ ਗੁਰਸਿੱਖ ਬੱਚਿਆਂ ਨੂੰ ਪ੍ਰਸ਼ਾਸਨਿਕ ਖੇਤਰ ਵਿੱਚ ਅੱਗੇ ਲਿਆਉਣ ਲਈ ਧਰਮ ਪ੍ਰਚਾਰ ਕਮੇਟੀ ਰਾਹੀਂ ਯਤਨ ਕਰਦਿਆਂ ਨਿਸ਼ਚੈ ਪ੍ਰਸ਼ਾਸਕੀ ਸੇਵਾਵਾਂ ਸਿਖਲਾਈ ਕੇਂਦਰ ਰਾਹੀਂ ਆਈ.ਏ.ਐਸ., ਆਈ.ਪੀ.ਐਸ., ਆਈ.ਐਫ.ਐਸ., ਅਤੇ ਪੀ.ਪੀ.ਐਸ.ਸੀ., ਦੀ ਕੋਚਿੰਗ ਲਈ ਤਿਆਰੀ ਕਰਵਾਈ ਜਾਵੇਗੀ, ਇਸ ਦੇ ਪਹਿਲੇ ਬੈਚ ਦੇ ਦਾਖਲੇ ਦੀ ਪ੍ਰਕਿਰਿਆ ਚੱਲ ਰਹੀ ਹੈ। ਇਸ ਪੁਰ ਹੋਣ ਵਾਲਾ ਸਾਰਾ ਖਰਚ ਧਰਮ ਪ੍ਰਚਾਰ ਕਮੇਟੀ ਦੀ ਧਰਮ ਪ੍ਰਚਾਰ ਲਹਿਰ ਵਾਲੀ ਮੱਦ ਵਿੱਚੋਂ ਕੀਤਾ ਜਾਵੇਗਾ।

ਬਿਮਾਰੀਆਂ ਤੋਂ ਪੀੜਤ ਲੋਕਾਂ ਦੀ ਸਿਹਤ ਦੇ ਚੈਕਅਪ ਅਤੇ ਇਲਾਜ ਲਈ ਲੋੜੀਂਦੀਆਂ ਦਵਾਈਆਂ ਸਸਤੇ ਮੁੱਲ 'ਤੇ ਦੇਣ ਲਈ ਭਾਈਚਾਰਕ ਸੁਧਾਰ ਫੰਡ ਵਿੱਚੋਂ ਸੱਠ ਲੱਖ ਰੁਪਏ ਖਰਚ ਕਰਕੇ ਇੱਕ ਲੈਬ (ਲੈਬੋਰੋਟਰੀ) ਅਤੇ ਇੱਕ ਦਵਾਖਾਨਾ ਖੋਲ੍ਹਣ ਦੀ ਤਜਵੀਜ਼ ਹੈ। ਇਸ ਨਾਲ ਲੋੜਵੰਦਾਂ ਨੂੰ ਸਸਤੇ ਮੁੱਲ 'ਤੇ ਟੈਸਟ ਅਤੇ ਦਵਾਈਆਂ ਦੀ ਸਹੂਲਤ ਮਿਲੇਗੀ।

ਸਿੱਖਾਂ ਦੀ ਇਹ ਸੰਸਥਾ ਧਰਮ ਅਤੇ ਕੌਮ ਖਾਤਿਰ ਕੁਰਬਾਨੀ ਕਰਨ ਵਾਲੇ ਸਿੰਘਾਂ ਦਾ ਹਮੇਸ਼ਾ ਸਨਮਾਨ ਕਰਦੀ ਆ ਰਹੀ ਹੈ।ਧਰਮ ਯੁਧ ਮੋਰਚੇ ਤੋਂ ਅਰੰਭ ਹੋਏ ਸੰਘਰਸ਼ ਵਿੱਚ ਤਸ਼ੱਦਦ ਝੱਲਣ ਵਾਲੇ ਪਰਿਵਾਰਾਂ ਦੀ ਹਰ ਪ੍ਰਕਾਰ ਦੀ ਮੱਦਦ ਕਰਦੀ ਆ ਰਹੀ ਹੈ। ਇਸੇ ਲੜੀ ਨੂੰ ਅੱਗੇ ਤੋਰਦਿਆਂ ਮਾਣਯੋਗ ਪ੍ਰਧਾਨ ਸਾਹਿਬ ਨੇ ਲੰਮੇ ਸਮੇਂ ਤੋਂ ਜੇਲ੍ਹਾਂ ਵਿੱਚ ਨਜ਼ਰਬੰਦ ਸਿੰਘਾਂ ਨੂੰ ਵੀਹ ਹਜ਼ਾਰ ਰੁਪਏ ਮਾਸਿਕ ਸਨਮਾਨ ਭੱਤਾ ਦੇਣ ਦਾ ਫੈਸਲਾ ਕੀਤਾ ਗਿਆ ਹੈ। ਇਸ ਸਬੰਧੀ ਸ਼ਹੀਦੀ ਫੰਡ ਵਿੱਚ ਰਕਮ ਰਾਖਵੀਂ ਰੱਖ ਲਈ ਗਈ ਹੈ।

ਇਸੇ ਤਰ੍ਹਾਂ ਵਾਤਾਵਰਨ ਦੀ ਸ਼ੁੱਧਤਾ ਲਈ ਉਪਰਾਲੇ, ਵਿੱਦਿਅਕ ਅਦਾਰਿਆਂ ਲਈ ਨਵੀਆਂ ਸੋਧਾਂ ਅਤੇ ਸੋਧਾਂ, ਕੁਦਰਤੀ ਖੇਤੀ ਨੂੰ ਉਤਸ਼ਾਹਤ ਕਰਨਾ ਆਦਿ ਵੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪ੍ਰਮੁੱਖ ਏਜੰਡਾ ਹੈ। ਕੁਦਰਤੀ ਆਫਤਾਂ (ਹੜ੍ਹ, ਭੂਚਾਲ, ਤੂਫਾਨ, ਆਦਿ) ਸਮੇਂ ਵੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਬਿਨਾਂ ਭੇਦ-ਭਾਵ ਤੋਂ ਹਮੇਸ਼ਾ ਮਨੁੱਖਤਾ ਦੀ ਭਲਾਈ ਲਈ ਵੱਡਮੁੱਲੀਆਂ ਸੇਵਾਵਾਂ ਕਰਨ ਵਿਚ ਮੋਹਰੀ ਰੋਲ ਅਦਾ ਕੀਤਾ ਹੈ ਅਤੇ ਕਰਦੀ ਰਹੇਗੀ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਨਿਰੰਤਰ ਚੱਲ ਰਹੇ ਸਾਰੇ ਕਾਰਜਾਂ ਅਤੇ ਪ੍ਰਾਪਤੀਆਂ ਦੀ ਸੂਚੀ ਬਹੁਤ ਲੰਮੀ ਹੈ ਜੋ ਇਥੇ ਵਿਸਥਾਰ ਨਾਲ ਦੱਸਣੀ ਅਸੰਭਵ ਹੈ। ਇਨ੍ਹਾਂ ਸਾਰੇ ਕਾਰਜ ਅਤੇ ਪ੍ਰਾਪਤੀਆਂ ਦੀ ਜਾਣਕਾਰੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਧਰਮ ਪ੍ਰਚਾਰ ਕਮੇਟੀ ਦੇ ਮਾਸਿਕ ਪੱਤਰਾਂ-ਗੁਰਦੁਆਰਾ ਗਜ਼ਟ, ਗੁਰਮਤਿ ਪ੍ਰਕਾਸ਼, ਗੁਰਮਤਿ ਗਿਆਨ ਤੇ ਸੇਵਾ ਸਰਗਰਮੀਆਂ ਰਾਹੀਂ ਸੰਗਤ ਤੱਕ ਪੁੱਜਦੀ ਕੀਤੀ ਜਾ ਰਹੀ ਹੈ।

ਮੈਂ ਅੱਜ ਦੇ ਬਜਟ ਇਜਲਾਸ ਵਿਚ ਸ਼ਾਮਲ ਹੋਏ ਸਿੰਘ ਸਾਹਿਬਾਨ, ਅਹੁਦੇਦਾਰ ਅਤੇ ਮੈਂਬਰ ਸਾਹਿਬਾਨ ਦਾ ਸਵਾਗਤ ਕਰਦਾ ਹੋਇਆ ਅੱਜ ਦੇ ਬਜਟ ਇਜਲਾਸ ਲਈ ਸਾਰਿਆਂ ਤੋਂ ਪੂਰਨ ਸਹਿਯੋਗ ਦੀ ਆਸ ਕਰਦਾ ਹਾਂ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਆਪਣੀ ਆਮਦਨ ਕੇਵਲ ਬੈਂਕਾਂ ਦਾ ਵਿਆਜ, ਜ਼ਮੀਨਾਂ ਦੇ ਠੇਕੇ, ਮੁਲਾਜ਼ਮਾਂ ਅਤੇ ਸੰਗਤ ਵੱਲੋਂ ਸਮਾਜ ਭਲਾਈ ਲਈ ਜਮ੍ਹਾਂ ਕਰਾਈ ਜਾਂਦੀ ਮਾਇਆ ਹੀ ਹੈ।

ਜਨਰਲ ਬੋਰਡ ਫੰਡ, ਟਰੱਸਟ ਫੰਡਜ, ਵਿਦਿਆ ਫੰਡ ਅਤੇ ਧਰਮ ਪ੍ਰਚਾਰ ਕਮੇਟੀ ਦੀ ਆਮਦਨ ਦਾ ਵੱਡਾ ਹਿੱਸਾ ਗੁਰਦੁਆਰਾ ਸਾਹਿਬਾਨ ਪਾਸੋਂ ਨਿਯਮਾਂ ਅਨੁਸਾਰ ਇਕੱਤਰ ਕੀਤੇ ਜਾਂਦੇ ਫੰਡਾਂ 'ਤੇ ਹੀ ਨਿਰਭਰ ਕਰਦਾ ਹੈ।

ਬਜਟ ਸਬ-ਕਮੇਟੀ ਵੱਲੋਂ ਸਾਲ ੨੦੨੩-੨੦੨੪ ਦੇ ਬਜਟ ਦੀ ਕੀਤੀ ਘੋਖ-ਪੜਤਾਲ ਦੇ ਅਧਾਰ 'ਤੇ ਅੰਤ੍ਰਿੰਗ ਕਮੇਟੀ ਵੱਲੋਂ ਕੀਤੀ ਸਿਫਾਰਸ਼ ਅਨੁਸਾਰ ਤਰਤੀਬਵਾਰ ਨਿਰੋਲ ਆਮਦਨ ਅਤੇ ਖਰਚ ਦਾ ਸੰਖੇਪ ਤੌਰ 'ਤੇ ਵੇਰਵਾ ਹੇਠ ਲਿਖੇ ਅਨੁਸਾਰ ਹੈ। ਬਜਟ ਦਾ ਵਿਸਥਾਰ ਚਾਰ ਭਾਗਾਂ 'ੳ', 'ਅ', 'ੲ', ਅਤੇ 'ਸ' ਵਿੱਚ ਕੀਤਾ ਗਿਆ ਹੈ :-

**ਭਾਗ ਆਮਦਨ :-**

**ਬਜਟ ਭਾਗ 'ੳ'**

**ਬਜਟ ਭਾਗ 'ੳ' ਦੇ ਚਾਰ ਭਾਗ ਹਨ:-**

**('ੳ-੧') ਜਨਰਲ ਬੋਰਡ ਫੰਡ:-**

ਜਨਰਲ ਬੋਰਡ ਫੰਡ ਦੀ ਆਪਣੇ ਸਾਧਨਾਂ ਤੋਂ ਆਮਦਨ:- ਅੱਠ ਕਰੋੜ ਪੰਦਰਾਂ ਲੱਖ ਰੁਪਏ।

**('ੳ-੨') ਟਰੱਸਟ ਫੰਡਜ਼:-**

ਟਰੱਸਟ ਫੰਡਜ਼ ਦੀ ਆਪਣੇ ਸਾਧਨਾਂ ਤੋਂ ਆਮਦਨ:- ਨੌਂ ਕਰੋੜ ਪੈਤੀਂ ਲੱਖ ਚੁਰਾਨਵੇਂ ਹਜ਼ਾਰ ਤਿੰਨ ਸੌ ਰੁਪਏ।

**('ੳ-੩') ਵਿਦਿਆ ਫੰਡ:-**

ਵਿਦਿਆ ਫੰਡ ਦੀ ਆਪਣੇ ਸਾਧਨਾਂ ਤੋਂ ਆਮਦਨ:- ਦੋ ਕਰੋੜ ਤਰੇਹਠ ਲੱਖ ਰੁਪਏ।

**('ੳ-੪') ਪ੍ਰਿੰਟਿੰਗ ਪ੍ਰੈਸਾਂ:-**

ਪ੍ਰਿੰਟਿੰਗ ਪ੍ਰੈਸਾਂ ਦੀ ਆਪਣੇ ਸਾਧਨਾਂ ਤੋਂ ਆਮਦਨ:- ਛੇ ਕਰੋੜ ਚੁਤਾਲੀ ਲੱਖ ਚਾਲੀ ਹਜ਼ਾਰ ਰੁਪਏ।

**ਬਜਟ ਭਾਗ 'ਅ' ਧਰਮ ਪ੍ਰਚਾਰ ਕਮੇਟੀ:-**

ਧਰਮ ਪ੍ਰਚਾਰ ਕਮੇਟੀ ਦੀ ਆਪਣੇ ਸਾਧਨਾਂ ਤੋਂ ਆਮਦਨ:- ਗਿਆਰਾਂ ਕਰੋੜ ਤਰਵਿੰਜਾ ਲੱਖ ਪੰਜਾਹ ਹਜ਼ਾਰ ਰੁਪਏ।

**ਬਜਟ ਭਾਗ 'ੲ' ਗੁਰਦੁਆਰਾ ਸਾਹਿਬਾਨ ਦਫਾ-੮੫:-**

ਗੁਰਦੁਆਰਾ ਸਾਹਿਬਾਨ ਦਫਾ-੮੫ ਦੀ ਆਪਣੇ ਸਾਧਨਾਂ ਤੋਂ ਆਮਦਨ :- ਅੱਠ ਅਰਬ ਪਚਵਿੰਜਾ ਕਰੋੜ ਉਨਤਾਲੀ ਲੱਖ ਰੁਪਏ।

**ਬਜਟ ਭਾਗ 'ਸ' ਵਿਦਿਅਕ ਅਦਾਰੇ:-**

ਵਿਦਿਅਕ ਅਦਾਰਿਆਂ ਦੀ ਆਪਣੇ ਸਾਧਨਾਂ ਤੋਂ ਆਮਦਨ :- ਦੋ ਅਰਬ ਬਾਰਾਂ ਕਰੋੜ ਤਰਵਿੰਜਾ ਲੱਖ ਇਕੱਤਰ ਹਜ਼ਾਰ ਇੱਕ ਸੌ ਅਠੱਤੀ ਰੁਪਏ।

ਆਮਦਨ ਦਾ ਕੁੱਲ ਜੋੜ:- ਗਿਆਰਾਂ ਅਰਬ ਛੇ ਕਰੋੜ ਚਾਰ ਲੱਖ ਪਚਵਿੰਜਾ ਹਜ਼ਾਰ ਚਾਰ ਸੌ ਅਠੱਤੀ ਰੁਪਏ।

**ਭਾਗ ਖਰਚ:-**

**ਭਜਟ ਭਾਗ 'ੳ'**

**ਬਜਟ ਭਾਗ 'ੳ' ਦੇ ਚਾਰ ਭਾਗ ਹਨ:-**

**('ੳ-੧') ਜਨਰਲ ਬੋਰਡ ਫੰਡ:-**

ਨਿਰੋਲ ਖਰਚ :- ਅੱਠ ਕਰੋੜ ਪੰਦਰਾਂ ਲੱਖ ਰੁਪਏ।

**('ੳ-੨') ਟਰੱਸਟ ਫੰਡਜ਼:-**

ਨਿਰੋਲ ਖਰਚ :- ਨੌਂ ਕਰੋੜ ਪੈਤੀਂ ਲੱਖ ਚੁਰਾਨਵੇਂ ਹਜ਼ਾਰ ਤਿੰਨ ਸੌ ਰੁਪਏ।

**('ੳ-੩') ਵਿਦਿਆ ਫੰਡ:-**

ਨਿਰੋਲ ਖਰਚ :- ਦੋ ਕਰੋੜ ਤਰੇਹਠ ਲੱਖ ਰੁਪਏ।

**('ੳ-੪') ਪ੍ਰਿੰਟਿੰਗ ਪ੍ਰੈਸਾਂ:-**

ਨਿਰੋਲ ਖਰਚ :- ਅੱਠ ਕਰੋੜ ਪੈਂਹਠ ਲੱਖ ਚਾਲੀ ਹਜ਼ਾਰ ਰੁਪਏ।

**ਭਾਗ 'ਅ' ਧਰਮ ਪ੍ਰਚਾਰ ਕਮੇਟੀ:-**

ਨਿਰੋਲ ਖਰਚ :- ਗਿਆਰਾਂ ਕਰੋੜ ਤਰਵਿੰਜਾ ਲੱਖ ਪੰਜਾਹ ਹਜ਼ਾਰ ਰੁਪਏ।

**ਭਾਗ 'ੲ' ਗੁਰਦੁਆਰਾ ਸਾਹਿਬਾਨ ਦਫਾ- ੮੫:-**

ਨਿਰੋਲ ਖਰਚ :- ਅੱਠ ਅਰਬ ਪਚਵਿੰਜਾ ਕਰੋੜ ਉਨਤਾਲੀ ਲੱਖ ਰੁਪਏ।

**ਭਾਗ 'ਸ' ਵਿਦਿਅਕ ਅਦਾਰੇ:-**

ਨਿਰੋਲ ਖਰਚ :- ਦੋ ਅਰਬ ਬਤਾਲੀ ਕਰੋੜ ਬਤਾਲੀ ਲੱਖ ਸੱਤਰ ਹਜ਼ਾਰ ਰੁਪਏ।

**ਖਰਚ ਦਾ ਕੁੱਲ ਜੋੜ:-**

**ਗਿਆਰਾਂ ਅਰਬ ਅਠੱਤੀ ਕਰੋੜ ਚੌਦਾਂ ਲੱਖ ਚੁਰਿੰਜਾ ਹਜ਼ਾਰ ਤਿੰਨ ਸੌ ਅੱਸੀ ਰੁਪਏ।**

ਇਥੇ ਸਪੱਸ਼ਟ ਕੀਤਾ ਜਾਂਦਾ ਹੈ ਕਿ ਇਸ ਸਾਲ ਆਮਦਨ ਨਾਲੋਂ ਬੱਤੀ ਕਰੋੜ ਨੌਂ ਲੱਖ ਅਠਾਨਵੇਂ ਹਜ਼ਾਰ ਅੱਠ ਸੌ ਬਾਹਠ ਰੁਪਏ ਵੱਧ ਖਰਚ ਹੋਣ ਦਾ ਅੰਦਾਜ਼ਾ ਹੈ। ਵਿਦਿਅਕ ਅਦਾਰਿਆਂ ਵਿੱਚ ਸਰਕਾਰ ਵੱਲੋਂ ਏਡਿਡ ਪੋਸਟਾਂ ਪੁਰ ਰੱਖੇ ਗਏ ਸਟਾਫ ਦੀ ਮਨਜ਼ੂਰੀ ਨਾ ਹੋਣ ਕਰਕੇ ਇਨ੍ਹਾਂ ਪੋਸਟਾਂ ਦੀ ਗ੍ਰਾਂਟ ਸਰਕਾਰ ਵੱਲੋਂ ਨਾ ਮਿਲਣ ਕਾਰਨ ਪ੍ਰਬੰਧਕ ਕਮੇਟੀ ਵਲੋਂ ਅਧਿਆਪਕਾਂ ਨੂੰ ਆਪਣੇ ਵੱਲੋਂ ਤਨਖਾਹਾਂ ਦਿੱਤੀਆਂ ਜਾ ਰਹੀਆਂ ਹਨ। ਇਸ ਕਰਕੇ ਇਸ ਸਾਲ ਇਕੱਲੇ ਵਿਦਿਅਕ ਅਦਾਰਿਆਂ ਦਾ ਖਰਚ ਹੀ ਆਮਦਨ ਨਾਲੋਂ ਉਨੱਤੀ ਕਰੋੜ ਅਠਾਸੀ ਲੱਖ ਅਠਾਨਵੇਂ ਹਜ਼ਾਰ ਅੱਠ ਸੌ ਬਾਹਠ ਰੁਪਏ ਆਮਦਨ ਨਾਲੋਂ ਵੱਧ ਹੋਣ ਦੀ ਸੰਭਾਵਨਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕੋਈ ਵਪਾਰਕ ਕਾਰਜ ਨਾ ਕਰ ਸਕਦੀ ਹੋਣ ਕਰਕੇ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ, ਸੰਥਾ ਸੈਂਚੀਆਂ, ਗੁਟਕੇ, ਅਤੇ ਹੋਰ ਧਾਰਮਿਕ ਪੁਸਤਕਾਂ ਆਦਿ ਦੀ ਛਪਾਈ ਹੀ ਆਪਣੀਆਂ ਪ੍ਰਿੰਟਿੰਗ ਪ੍ਰੈਸਾਂ ਰਾਹੀਂ ਕਰਵਾ ਸਕਦੀ ਹੈ।ਇਸ ਦੀ ਛਪਾਈ ਲਈ ਮਾਹਰ ਸਟਾਫ ਰੱਖਿਆ ਹੋਇਆ ਹੈ। ਸਟਾਫ ਦੀ ਤਨਖਾਹ, ਛਪਾਈ ਲਈ ਕਾਗਜ਼ ਅਤੇ ਸਿਆਹੀਆਂ ਆਦਿ ਦਾ ਖਰਚ ਪ੍ਰਿੰਟਿੰਗ ਪ੍ਰੈਸਾਂ ਵਲੋਂ ਕੀਤਾ ਜਾਂਦਾ ਹੈ। ਇਸ ਸਾਲ ਪ੍ਰਿੰਟਿੰਗ ਪ੍ਰੈਸਾਂ ਦਾ ਆਮਦਨ ਨਾਲੋਂ ਦੋ ਕਰੋੜ ਇੱਕੀ ਲੱਖ ਰੁਪਏ ਵੱਧ ਖਰਚ ਹੋਣ ਦਾ ਅਨੁਮਾਨ ਹੈ। ਇਸ ਦੀ ਪੂਰਤੀ ਲਈ ਵਿਦਿਆ ਫੰਡ ਪਾਸੋਂ ਛੱਬੀ ਕਰੋੜ ਰੁਪਏ, ਧਰਮ ਪ੍ਰਚਾਰ ਕਮੇਟੀ ਪਾਸੋਂ ਦਸ ਲੱਖ ਰੁਪਏ ਅਤੇ ਜਨਰਲ ਬੋਰਡ ਪਾਸੋਂ ਚਾਲੀ ਲੱਖ ਰੁਪਏ ਸਹਾਇਤਾ ਕੀਤੀ ਜਾਵੇਗੀ।

ਮੁੱਖ ਬਜਟ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਖਰਚਿਆਂ ਦੀ ਸੰਖੇਪ ਵੰਡ ਹੇਠ ਲਿਖੇ ਅਨੁਸਾਰ ਹੈ:-

**(੧) ਬਜਟ ਭਾਗ 'ੳ-੧'(ਜਨਰਲ ਬੋਰਡ ਫੰਡ)**

**ਭਾਗ ਆਮਦਨ**

| | |
|---|---|
| ਆਪਣੇ ਸਾਧਨਾਂ ਤੋਂ ਆਮਦਨ | = ਅੱਠ ਕਰੋੜ ਪੰਦਰਾਂ ਲੱਖ ਰੁਪਏ। |
| ਗੁਰਦੁਆਰਾ ਸਾਹਿਬਾਨ ਦਫਾ-੮੫ ਤੋਂ ਦਸਵੰਧ | = ਪਚਵਿੰਜਾ ਕਰੋੜ ਰੁਪਏ। |

ਗੁਰਦੁਆਰਾ ਸਾਹਿਬਾਨ ਦਫਾ-੮੫ ਤੋਂ ਵਿਸ਼ੇਸ਼ ਸਹਾਇਤਾ = ਨੌਂ ਕਰੋੜ ਪੰਜਾਸੀ ਲੱਖ ਰੁਪਏ।
ਕੁੱਲ ਆਮਦਨ = ਤਿਹੱਤਰ ਕਰੋੜ ਰੁਪਏ।

**ਇਸ ਦੇ ਖਰਚਿਆਂ ਦੀਆਂ ਖਾਸ-ਖਾਸ ਮੱਦਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :-**

ਜਨਰਲ ਬੋਰਡ ਫੰਡ ਦੀ ਬਣਤਰ ਸਿੱਖ ਗੁਰਦੁਆਰਾ ਐਕਟ ੧੯੨੫ ਦੀ ਧਾਰਾ ੧੦੮ ਅਨੁਸਾਰ ਹੈ। ਇਸ ਫੰਡ ਦੀ ਸਿੱਧੇ ਤੌਰ 'ਤੇ ਆਮਦਨ ਦਾ ਮੁੱਖ ਸਰੋਤ ਦਸਵੰਧ ਹੈ, ਜੋ ਕਿ ਗੁਰਦੁਆਰਾ ਸਾਹਿਬਾਨ ਸੈਕਸ਼ਨ ੮੫ ਅਤੇ ੮੭ ਪਾਸੋਂ ਨਿਯਮਾਂ ਅਨੁਸਾਰ ਲਿਆ ਜਾਂਦਾ ਹੈ। ਇਹ ਉਨ੍ਹਾਂ ਦੀ ਅਸਲ ਆਮਦਨ ਦਾ ੧੦% ਹਿੱਸਾ ਹੀ ਹੁੰਦਾ ਹੈ। ਇਸ ਤੋਂ ਇਲਾਵਾ ਬੈਂਕ ਖਾਤਿਆਂ ਦਾ ਵਿਆਜ ਅਤੇ ਜ਼ਮੀਨਾਂ ਦੇ ਠੇਕੇ ਦੀ ਆਮਦਨ ਵੀ ਇਸ ਬਜਟ ਦਾ ਸਰੋਤ ਬਣਦੀ ਹੈ। ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਨੂੰ ਸੁਚਾਰੂ ਰੂਪ ਵਿੱਚ ਚਲਾਉਣ ਲਈ ਸਫਰ ਖਰਚ, ਮੁਕੱਦਮਿਆਂ ਦੇ ਖਰਚ, ਆਡਿਟ ਫੀਸ, ਡਾਕ ਖਰਚ, ਗੱਡੀਆਂ ਦੇ ਖਰਚ, ਇਮਾਰਤਾਂ ਦੇ ਖਰਚ, ਸਹਾਇਤਾ ਅਤੇ ਮੁਲਾਜ਼ਮਾਂ ਦੀਆਂ ਤਨਖਾਹਾਂ ਆਦਿ ਇਸ ਫੰਡ ਦੇ ਮੁੱਖ ਖਰਚੇ ਹਨ। ਇਨ੍ਹਾਂ ਕਾਰਜਾਂ ਲਈ ਵਿਸ਼ੇਸ਼ ਫੰਡ ਰਾਖਵੇਂ ਕੀਤੇ ਗਏ ਹਨ।ਸਾਲ ੨੦੨੩-੨੦੨੪ ਲਈ ਜਨਰਲ ਬੋਰਡ ਫੰਡ ਦਾ ਕੁੱਲ ਬਜਟ ਤਿਹੱਤਰ ਕਰੋੜ ਰੁਪਏ ਦਾ ਹੈ।

**ਇਸ ਦੇ ਖਰਚਿਆਂ ਦੀ ਵੰਡ ਹੇਠ ਲਿਖੇ ਅਨੁਸਾਰ ਹੈ :-**

"ਗੁਰਦੁਆਰਾ ਸਾਹਿਬਾਨ ਨਾਲ ਸੰਬੰਧਤ ਅਤੇ ਪੰਥਕ ਮੁਕੱਦਮਿਆਂ ਦੀ ਪੈਰਵੀ ਵਾਸਤੇ ਇੱਕ ਕਰੋੜ ਅੱਸੀ ਲੱਖ ਰੁਪਏ ਅਤੇ ਜੇਲ੍ਹਾਂ ਵਿੱਚ ਬੰਦ ਸਿੰਘਾਂ ਦੀ ਪੈਰਵਾਈ ਲਈ ਪੈਂਤੀ ਲੱਖ ਰੁਪਏ ਸ਼ਹੀਦੀ ਫੰਡ ਵਿੱਚ ਵੱਖਰੇ ਵੀ ਰੱਖੇ ਗਏ ਹਨ।

"ਗਰੀਬ ਅਤੇ ਲੋੜਵੰਦਾਂ, ਗਰੀਬ ਸਿੱਖ ਵਿਦਿਆਰਥੀਆਂ ਲਈ, ਮੀਰੀ ਪੀਰੀ ਮੈਡੀਕਲ ਕਾਲਜ, ਸ਼ਾਹਬਾਦ ਮਾਰਕੰਡਾ ਲਈ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ਵ ਯੂਨੀਵਰਸਿਟੀ ਸ੍ਰੀ ਫਤਹਿਗੜ੍ਹ ਸਾਹਿਬ ਲਈ, ਵਿਦਿਅਕ ਅਦਾਰਿਆਂ ਦੀਆਂ ਇਮਾਰਤਾਂ ਦੀ ਸੰਭਾਲ, ਮੁਰੰਮਤਾਂ, ਰੰਗ ਰੋਗਨ ਆਦਿ ਲਈ, ਅਤੇ ਗੋਲਡਨ ਆਫਸੈਟ ਪ੍ਰੈਸ ਨੂੰ ਸਹਾਇਤਾ ਦੇਣ ਲਈ ਉਨੀ ਕਰੋੜ ਨੱਬੇ ਲੱਖ ਰੁਪਏ ਰੱਖੇ ਗਏ ਹਨ।

"ਪ੍ਰਧਾਨ ਸਾਹਿਬ ਅਤੇ ਮੈਂਬਰ ਸਾਹਿਬਾਨ ਦੇ ਸਫ਼ਰ ਖ਼ਰਚ ਲਈ ਨੱਬੇ ਲੱਖ ਰੁਪਏ ਰੱਖੇ ਗਏ ਹਨ।

"ਮੁਲਾਜ਼ਮਾਂ ਦੇ ਸਫ਼ਰ ਖ਼ਰਚ ਲਈ ਸੱਠ ਲੱਖ ਰੁਪਏ ਰੱਖੇ ਗਏ ਹਨ।

"ਸਬ-ਆਫਿਸਾਂ ਦੇ ਖ਼ਰਚ ਸਮੇਤ ਤਨਖਾਹ ਸਟਾਫ (ਚੰਡੀਗੜ੍ਹ, ਹਰਿਆਣਾ ਜ਼ੋਨ (ਕੁਰੂਕਸ਼ੇਤਰ), ਮਾਲਵਾ ਜ਼ੋਨ (ਤਲਵੰਡੀ ਸਾਬ੍ਹੋ ਕੀ), ਅਤੇ ਦੁਆਬਾ ਜ਼ੋਨ (ਸ੍ਰੀ ਅਨੰਦਪੁਰ ਸਾਹਿਬ) ਲਈ ਤਿੰਨ ਕਰੋੜ ਸੰਤਾਲੀ ਲੱਖ ਰੁਪਏ ਰੱਖੇ ਗਏ ਹਨ।

"ਸਟਾਫ਼ ਦੀਆਂ ਤਨਖਾਹਾਂ ਵਾਸਤੇ ਉਨੱਤੀ ਕਰੋੜ ਅੱਸੀ ਲੱਖ ਰੁਪਏ ਰੱਖੇ ਗਏ ਹਨ।

"ਸੇਵਾਮੁਕਤ ਹੋਣ ਵਾਲੇ ਮੁਲਾਜ਼ਮਾਂ ਨੂੰ ਰਿਟਾਇਰਮੈਂਟ ਉਪ੍ਰੰਤ ਦੇਣ ਵਾਲੇ ਸੇਵਾਫਲ ਲਈ ਤਿੰਨ ਕਰੋੜ ਤੀਹ ਲੱਖ ਰੁਪਏ ਰੱਖੇ ਗਏ ਹਨ।

"ਮੈਂਬਰ ਸਾਹਿਬਾਨ ਅਤੇ ਮੁਲਾਜ਼ਮਾਂ ਦਾ ਮੈਡੀਕਲ ਅਤੇ ਐਕਸੀਡੈਂਟਲ ਬੀਮਾ ਕਰਵਾਉਣ ਲਈ ਇੱਕ ਕਰੋੜ ਅਠਾਈ ਲੱਖ ਰੁਪਏ ਰੱਖੇ ਗਏ ਹਨ।

"ਗੱਡੀਆਂ ਦੀ ਮੁਰੰਮਤ ਅਤੇ ਤੇਲ ਖਰਚ ਲਈ ਪੰਜਾਹ ਲੱਖ ਰੁਪਏ ਰੱਖੇ ਗਏ ਹਨ।

"ਇਸ਼ਤਿਹਾਰਬਾਜ਼ੀ ਲਈ ਚਾਲੀ ਲੱਖ ਰੁਪਏ ਰੱਖੇ ਹਨ।

"ਗੁਰਦੁਆਰਾ ਸ੍ਰੀ ਕਲਗੀਧਰ ਨਿਵਾਸ ਚੰਡੀਗੜ੍ਹ ਦੇ ਖਰਚ ਸਮੇਤ ਮੁਲਾਜ਼ਮਾਂ ਦੀ ਤਨਖਾਹ ਆਦਿ ਲਈ ਇਕਵੰਜਾ ਲੱਖ ਰੁਪਏ ਰੱਖੇ ਗਏ ਹਨ।

"ਪੂੰਜੀਗਤ ਖਰਚਿਆਂ ਲਈ ਸਮੇਤ ਰਿਜ਼ਰਵ ਫੰਡ ਅੱਠ ਕਰੋੜ ਪੰਜਾਸੀ ਲੱਖ ਰੁਪਏ ਰੱਖੇ ਗਏ ਹਨ।

**(੨) ਬਜਟ ਭਾਗ 'ੳ-੨' (ਟਰੱਸਟ ਫੰਡਜ਼)**

**ਭਾਗ ਆਮਦਨ**

| | |
|---|---|
| ਆਪਣੀ ਨਿਰੋਲ ਆਮਦਨ | = ਨੌਂ ਕਰੋੜ ਪੈਤੀਂ ਲੱਖ ਚੁਰਾਨਵੇਂ ਹਜ਼ਾਰ ਤਿੰਨ ਸੌ ਰੁਪਏ। |
| ਗੁਰਦੁਆਰਾ ਸਾਹਿਬਾਨ ਦਫਾ-੮੫ ਤੋਂ ਵਸੂਲੀ | = ਚੌਤੀ ਕਰੋੜ ਚੁਰਾਨਵੇਂ ਲੱਖ ਰੁਪਏ। |
| ਜਨਰਲ ਬੋਰਡ ਫੰਡ ਤੋਂ ਗ੍ਰੈਚੂਇਟੀ ਫੰਡ | = ਤਿੰਨ ਕਰੋੜ ਤੀਹ ਲੱਖ ਰੁਪਏ। |
| ਧਰਮ ਪ੍ਰਚਾਰ ਕਮੇਟੀ ਤੋਂ ਗ੍ਰੈਚੂਇਟੀ ਫੰਡ | = ਤਿੰਨ ਕਰੋੜ ਸੱਤਰ ਲੱਖ ਰੁਪਏ। |
| ਸਿੱਖ ਇਤਿਹਾਸ ਖੋਜ ਫੰਡ ਤੋਂ ਗ੍ਰੈਚੂਇਟੀ ਫੰਡ | = ਤੇਰਾਂ ਲੱਖ ਰੁਪਏ। |
| ਗੁਰਬਾਣੀ ਤੇ ਗੁਰਮਤਿ ਲਿਟਰੇਚਰ ਫੰਡ ਤੋਂ ਗ੍ਰੈਚੂਇਟੀ ਫੰਡ | = ਸਤਾਰਾਂ ਲੱਖ ਰੁਪਏ। |
| ਵਿਦਿਆ ਫੰਡ ਅਤੇ ਸਪੋਰਟਸ ਫੰਡ ਤੋਂ ਗ੍ਰੈਚੂਇਟੀ ਫੰਡ | = ਛੱਬੀ ਲੱਖ ਰੁਪਏ। |
| ਪ੍ਰਿੰਟਿੰਗ ਪ੍ਰੈਸਾਂ ਤੋਂ ਗ੍ਰੈਚੂਇਟੀ ਫੰਡ | = ਦਸ ਲੱਖ ਪੰਜਾਹ ਹਜ਼ਾਰ ਰੁਪਏ। |
| ਕੁੱਲ ਆਮਦਨ | = ਇਕਵੰਜਾ ਕਰੋੜ ਛਿਆਨਵੇਂ ਲੱਖ ਚੁਤਾਲੀ ਹਜ਼ਾਰ ਤਿੰਨ ਸੌ ਰੁਪਏ। |

ਸਿੱਖ ਗੁਰਦੁਆਰਾ ਐਕਟ, ੧੯੨੫ ਦੀਆਂ ਵੱਖ-ਵੱਖ ਧਾਰਾਵਾਂ ਦੇ ਅਧਾਰ ਅਤੇ ਪ੍ਰਬੰਧ ਸਕੀਮ ਅਨੁਸਾਰ ਟਰੱਸਟ ਫੰਡਜ਼ ਵਾਸਤੇ ਗੁਰਦੁਆਰਾ ਸਾਹਿਬਾਨ ਸੈਕਸ਼ਨ (੮੫) ਦੀ ਅਸਲ ਆਮਦਨ ਦਾ ੮.੫੦% ਤੱਕ ਇਕੱਤਰ ਕੀਤਾ ਜਾ ਸਕਦਾ ਹੈ, ਇਸ ਸਾਲ ਦੇ ਬਜਟ ਵਿਚ ਏ ਕੈਟਾਗਰੀ ਦੇ ਗੁਰਦੁਆਰਾ ਸਾਹਿਬਾਨ ਪਾਸੋਂ ੨.੧੦%, ਬੀ ਕੈਟਾਗਰੀ ਦੇ ਗੁਰਦੁਆਰਾ ਸਾਹਿਬਾਨ ਪਾਸੋਂ ੧.੪੫%, ਸੀ ਕੈਟਾਗਰੀ ਦੇ ਗੁਰਦੁਆਰਾ ਸਾਹਿਬਾਨ ਪਾਸੋਂ ੦.੮੦% ਫੰਡ ਹੀ ਲਿਆ ਗਿਆ ਹੈ। ਇਸ ਸਮੇਂ ਸਿੱਖ ਇਤਿਹਾਸ ਬੋਰਡ ਫੰਡ, ਗੁਰਬਾਣੀ ਤੇ ਗੁਰਮਤਿ ਲਿਟਰੇਚਰ ਫੰਡ, ਧਰਮ ਅਰਥ ਫੰਡ, ਭਾਈਚਾਰਕ ਸੁਧਾਰ ਫੰਡ, ਸ਼ਹੀਦੀ ਫੰਡ, ਕੁਦਰਤੀ ਆਫਤਾਂ ਫੰਡ ਸਮੇਤ ਕੁੱਲ ੨੦ ਟਰੱਸਟ ਹਨ। ਇਹਨਾਂ ਦਾ ਖਰਚ ਟਰੱਸਟਾਂ ਦੀ ਬਣਤਰ 'ਚ ਤੈਅ ਕੀਤੀਆਂ ਮੱਦਾਂ 'ਤੇ ਹੀ ਕੀਤਾ ਜਾਂਦਾ ਹੈ। ਸਾਲ ੨੦੨੩-੨੦੨੪ ਲਈ ਟਰੱਸਟ ਫੰਡਜ਼ ਦਾ ਕੁੱਲ ਬਜਟ ਇਕਵੰਜਾ ਕਰੋੜ ਛਿਆਨਵੇਂ ਲੱਖ ਚੁਤਾਲੀ ਹਜ਼ਾਰ ਤਿੰਨ ਰੁਪਏ ਹੈ, ਇਸ ਦੇ ਖਰਚਿਆਂ ਦੀ ਵੰਡ ਹੇਠ ਲਿਖੇ ਅਨੁਸਾਰ ਹੈ:-

"ਸਿੱਖ ਇਤਿਹਾਸ ਦੀ ਖੋਜ, ਲਿਖਾਈ, ਛਪਾਈ, ਨਵੀਆਂ ਪੁਸਤਕਾਂ, ਪੁਰਾਤਨ ਗ੍ਰੰਥਾਂ ਦੀ ਛਪਾਈ ਅਤੇ ਹੱਥ ਲ਼ਿਖਤ ਖਰੜਿਆਂ ਲਈ ਨੌਂ ਲੱਖ ਪੰਜਾਹ ਹਜ਼ਾਰ ਰੁਪਏ।

"ਸਿੱਖ ਇਤਿਹਾਸ ਖੋਜ ਫੰਡ ਦੇ ਸਟਾਫ ਦੀ ਤਨਖਾਹ ਲਈ ਖਰਚ ਇੱਕ ਕਰੋੜ ਵੀਹ ਲੱਖ ਰੁਪਏ ਰੱਖੇ ਗਏ ਹਨ।

"ਗੁਰਬਾਣੀ ਅਤੇ ਗੁਰਮਤਿ ਲਿਟਰੇਚਰ ਫੰਡ ਵਿਚੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਵਨ ਸਰੂਪਾਂ ਦੀ ਛਪਾਈ ਤੇ ਕਾਗਜ਼, ਜਿਲਦਬੰਦੀ, ਪੋਥੀਆਂ ਅਤੇ ਗੁਰਬਾਣੀ ਦੇ ਗੁਟਕਿਆਂ ਦੀ ਛਪਾਈ ਲਈ ਇੱਕ ਕਰੋੜ ਉਨੀ ਲੱਖ ਪੰਜਾਹ ਹਜ਼ਾਰ ਰੁਪਏ ਰੱਖੇ ਗਏ ਹਨ।

"ਗੁਰਬਾਣੀ ਅਤੇ ਗੁਰਮਤਿ ਲਿਟਰੇਚਰ ਫੰਡ ਵਿਖੇ ਡਿਊਟੀ ਕਰਨ ਵਾਲੇ ਸਟਾਫ ਦੀ ਤਨਖਾਹ ਲਈ ਇੱਕ ਕਰੋੜ ਸੱਤਰ ਲੱਖ ਰੁਪਏ ਰੱਖੇ ਗਏ ਹਨ।

''ਟਰੱਸਟ ਬ੍ਰਾਂਚ ਵਿਖੇ ਡਿਊਟੀ ਕਰਨ ਵਾਲੇ ਸਟਾਫ ਦੀ ਤਨਖਾਹ ਅਤੇ ਦਫਤਰ ਦੇ ਖਰਚ ਆਦਿ ਲਈ (ਹਿੱਸਾ ਖਰਚ ਦਫਤਰ ਵਿਚ) ਦੋ ਕਰੋੜ ਰੁਪਏ ਰੱਖੇ ਗਏ ਹਨ ।

''ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਵੱਖ ਵੱਖ ਸਥਾਨਾਂ ਪੁਰ ਲੈ ਕੇ ਜਾਣ ਵਾਲੀ ਗੱਡੀ ਦੇ ਲਈ ਖਰਚ ਵੀਹ ਲੱਖ ਰੁਪਏ ਰੱਖੇ ਗਏ ਹਨ ।

''ਬਿਮਾਰੀਆਂ ਤੋਂ ਪੀੜਤ ਮਰੀਜ਼ਾਂ, ਗਰੀਬ ਬੱਚਿਆਂ ਦੀ ਪੜ੍ਹਾਈ-ਲਿਖਾਈ, ਅਤੇ ਆਰਥਿਕ ਪੱਖੋਂ ਕਮਜ਼ੋਰ ਵਿਅਕਤੀਆਂ ਦੀ ਸਹਾਇਤਾ ਲਈ ਧਰਮ ਅਰਥ ਫੰਡ ਵਿਚ ਤਿੰਨ ਕਰੋੜ ਰੁਪਏ ਰੱਖੇ ਗਏ ਹਨ।

''ਪੰਥਕ ਭਲਾਈ ਫੰਡ ਵਿਚੋਂ ਸਹਾਇਤਾ ਲਈ ਉਨੱਤਰ ਲੱਖ ਰੁਪਏ ਰੱਖੇ ਗਏ ਹਨ।

''ਭਾਈਚਾਰਕ ਸੁਧਾਰ ਫੰਡ ਵਿੱਚ ਭਾਈਚਾਰਕ ਭਲਾਈ ਲੈਬ ਸਥਾਪਤ ਕਰਨ ਲਈ ਤੀਹ ਲੱਖ ਰੁਪਏ ਰੱਖੇ ਗਏ ਹਨ।

''ਭਾਈਚਾਰਕ ਸੁਧਾਰ ਫੰਡ ਵਿੱਚ ਭਾਈਚਾਰਕ ਭਲਾਈ ਦਵਾਖਾਨਾ ਸਥਾਪਤ ਕਰਨ ਲਈ ਤੀਹ ਲੱਖ ਰੁਪਏ ਰੱਖੇ ਗਏ ਹਨ।

''ਭਾਈਚਾਰਕ ਸੁਧਾਰ ਫੰਡ ਵਿੱਚ ਆਰਥਿਕ ਪੱਖੋਂ ਕਮਜ਼ੋਰ ਵਿਅਕਤੀਆਂ ਦੀ ਸਹਾਇਤਾ ਲਈ ਛਿਆਲੀ ਲੱਖ ਰੁਪਏ ਰੱਖੇ ਗਏ ਹਨ।

''ਵਾਹਿਗੁਰੂ ਮਿਹਰ ਰੱਖਣ ਕਿ ਕੋਈ ਆਫਤ ਨਾ ਆਵੇ, ਪਰ ਫਿਰ ਵੀ ਜੇ ਕੋਈ ਕੁਦਰਤੀ ਆਫਤ ਤੂਫਾਨ, ਭੁਚਾਲ ਤੇ ਸੁਨਾਮੀ ਆਦਿ ਆਉਂਦੀ ਹੈ ਤਾਂ ਇਨ੍ਹਾਂ ਤੋਂ ਪੀੜਤ ਲੋਕਾਂ ਦੀ ਮਦਦ ਲਈ ਕੁਦਰਤੀ ਆਫਤਾਂ ਫੰਡ ਵਿਚੋਂ ਇੱਕ ਕਰੋੜ ਗਿਆਰਾਂ ਲੱਖ ਰੁਪਏ ਰੱਖੇ ਗਏ ਹਨ।

''ਜੇਲ੍ਹਾਂ ਵਿੱਚ ਬੰਦ ਸਿੱਖਾਂ ਦੇ ਕੇਸਾਂ ਦੀ ਪੈਰਵਾਈ ਅਤੇ ਹੋਰ ਸਿੱਖ ਮਾਮਲਿਆਂ ਬਾਰੇ ਅਦਾਲਤਾਂ ਦੇ ਖਰਚਾਂ ਲਈ ਪੈਂਤੀ ਲੱਖ ਰੁਪਏ ਜਨਰਲ ਬੋਰਡ ਫੰਡ ਨਾਲੋਂ ਵੱਖਰੇ ਰੱਖੇ ਗਏ ਹਨ।

''ਲੰਮੇ ਸਮੇਂ ਤੋਂ ਜੇਲਾਂ ਵਿੱਚ ਨਜ਼ਰਬੰਦ ਸਿੰਘਾਂ ਨੂੰ ਮਾਸਿਕ ਸਨਮਾਨ ਭੱਤਾ ਦੇਣ ਲਈ ਸ਼ਹੀਦੀ ਫੰਡ ਵਿੱਚ ਤੀਹ ਲੱਖ ਰੁਪਏ ਰੱਖੇ ਗਏ ਹਨ।

''ਰਲੀਫ ਫੰਡ ਲਈ ਦਸ ਲੱਖ ਰੁਪਏ ਰੱਖੇ ਗਏ ਹਨ।

''ਧਰਮੀ ਫੌਜੀਆਂ ਅਤੇ ਉਹਨਾਂ ਦੇ ਪਰਿਵਾਰਾਂ ਦੀ ਸਹਾਇਤਾ ਆਦਿ ਲਈ ਦਸ ਲੱਖ ਰੁਪਏ ਰੱਖੇ ਗਏ ਹਨ।

''ਲੰਮੀ ਸੇਵਾ ਕਰਨ ਉਪ੍ਰੰਤ ਸੇਵਾ ਮੁਕਤ ਹੋਏ ਮੁਲਾਜ਼ਮਾਂ ਨੂੰ ਗ੍ਰੈਚੂਇਟੀ ਦੇਣ ਲਈ ਵੀਹ ਕਰੋੜ ਰੁਪਏ ਰੱਖੇ ਗਏ ਹਨ।

''ਲੰਮੀ ਸੇਵਾ ਕਰਨ ਉਪ੍ਰੰਤ ਸੇਵਾ ਮੁਕਤ ਹੋਏ ਮੁਲਾਜ਼ਮਾਂ ਨੂੰ ਉਨ੍ਹਾਂ ਦੀਆਂ ਜਮ੍ਹਾਂ ਰਿਆਇਤੀ ਛੁੱਟੀਆਂ ਦਾ ਸੇਵਾਫਲ ਦੇਣ ਲਈ ਦਸ ਕਰੋੜ ਰੁਪਏ ਰੱਖੇ ਗਏ ਹਨ।

**(੩) ਬਜਟ ਭਾਗ 'ੳ-੩' (ਵਿਦਿਆ ਫੰਡ)**

**ਭਾਗ ਆਮਦਨ**

| | |
|---|---|
| ਆਪਣੀ ਨਿਰੋਲ ਆਮਦਨ | = ਦੋ ਕਰੋੜ ਤਰੇਹਠ ਲੱਖ ਰੁਪਏ। |
| ਗੁਰਦੁਆਰਾ ਸਾਹਿਬਾਨ ਦਫਾ-੮੫ ਤੋਂ ਵਿਦਿਆ ਫੰਡ | = ਪੰਝੀ ਕਰੋੜ ਰੁਪਏ। |
| ਧਰਮ ਪ੍ਰਚਾਰ ਕਮੇਟੀ ਤੋਂ ਵਿਸ਼ੇਸ਼ ਸਹਾਇਤਾ | = ਦੋ ਕਰੋੜ ਰੁਪਏ। |

| | | |
|---|---|---|
| ਗੁਰਦੁਆਰਾ ਸਾਹਿਬਾਨ ਦਫਾ-੮੫ ਤੋਂ ਸਹਾਇਤਾ | = | ਨੌਂ ਕਰੋੜ ਅਠਾਹਠ ਲੱਖ ਰੁਪਏ। |
| ਵਿਦਿਅਕ ਅਦਾਰਿਆਂ ਤੋਂ ਗ੍ਰੈਚੁਇਟੀ ਫੰਡ | = | ਇੱਕ ਕਰੋੜ ਰੁਪਏ। |
| ਕੁੱਲ ਆਮਦਨ | = | ਚਾਲੀ ਕਰੋੜ ਇਕੱਤੀ ਲੱਖ ਰੁਪਏ। |

ਮੈਂ ਪਹਿਲਾਂ ਹੀ ਆਪ ਜੀ ਨੂੰ ਦੱਸ ਚੁੱਕਾ ਹਾਂ ਕਿ ਸਮਾਜ ਨੂੰ ਵਿਦਿਆ ਦੇਣ ਦੀ ਜ਼ਿੰਮੇਵਾਰੀ ਸਰਕਾਰ ਦੀ ਹੁੰਦੀ ਹੈ। ਪਿਛਲੇ ਕਈ ਸਾਲਾਂ ਤੋਂ ਸਰਕਾਰਾਂ ਇਸ ਜ਼ਿੰਮੇਵਾਰੀ ਨੂੰ ਪੂਰਨ ਰੂਪ 'ਚ ਨਿਭਾਉਣ ਵਿੱਚ ਅਸਫਲ ਰਹੀਆਂ ਹਨ। ਸਮਾਜ 'ਚ ਵਿਦਿਆ ਦੀ ਕਮੀ ਨੂੰ ਪੂਰਾ ਕਰਨ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੱਗੇ ਆ ਕੇ ਆਪਣਾ ਯੋਗਦਾਨ ਪਾ ਰਹੀ ਹੈ। ਵਿਦਿਆ ਦੇ ਪਾਸਾਰ ਲਈ ਪ੍ਰਬੰਧ ਸਕੀਮ ਅਨੁਸਾਰ ਗੁਰਦੁਆਰਾ ਸਾਹਿਬਾਨ ਦਫਾ-੮੫ ਦੀ ਅਸਲ ਆਮਦਨ ਦਾ ੫% ਵਿਦਿਆ ਫੰਡ ਵਜੋਂ ਇਕੱਤਰ ਕੀਤਾ ਜਾਂਦਾ ਹੈ। ਇਹ ਰਕਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ 'ਚ ਚਲਦੇ ਸਕੂਲਾਂ/ਕਾਲਜਾਂ ਦੇ ਅਨ-ਏਡਿਡ ਸਟਾਫ ਦੀਆਂ ਤਨਖਾਹਾਂ, ਏਡਿਡ ਸਕੂਲਾਂ/ਕਾਲਜਾਂ ਦੇ ਗਵਰਨਿੰਗ ਬਾਡੀ ਦਾ ਬਣਦਾ ੫% ਹਿੱਸਾ, ਸਕੂਲਾਂ/ਕਾਲਜਾਂ ਦੀਆਂ ਇਮਾਰਤਾਂ, ਇਹਨਾਂ ਲਈ ਲੋੜੀਂਦੇ ਸਾਜੋ ਸਾਮਾਨ, ਖੇਡ ਵਿਭਾਗ ਆਦਿ ਲਈ ਖਰਚ ਕੀਤਾ ਜਾਂਦਾ ਹੈ।

ਮਾਨਯੋਗ ਪ੍ਰਧਾਨ ਸਾਹਿਬ ਐਡਵੋਕੇਟ ਹਰਜਿੰਦਰ ਸਿੰਘ ਜੀ ਦੇ ਉਚੇਚੇ ਯਤਨਾਂ ਸਦਕਾ ਸਿੱਖ ਬੱਚਿਆਂ ਨੂੰ ਖੇਡਾਂ ਵੱਲ ਪ੍ਰੇਰਿਤ ਕਰਨ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਾਬਤ-ਸੂਰਤ ਸਿੱਖ ਖਿਡਾਰੀਆਂ ਦੀਆਂ ਹਾਕੀ ਅਤੇ ਕਬੱਡੀ ਦੀਆਂ ਟੀਮਾਂ ਤਿਆਰ ਕੀਤੀਆਂ ਗਈਆਂ ਹਨ। ਬਾਬਾ ਬਕਾਲਾ ਸਾਹਿਬ ਵਿਖੇ ਲੜਕਿਆਂ ਦੀ ਹਾਕੀ ਅਕੈਡਮੀ ਚਲਾਈ ਜਾ ਰਹੀ ਹੈ। ਇਹਨਾਂ ਨੇ ਵੱਖ-ਵੱਖ ਖੇਡ ਮੇਲਿਆਂ ਅਤੇ ਟੂਰਨਾਮੈਂਟਾਂ ਵਿੱਚ ਮੱਲਾਂ ਮਾਰੀਆਂ ਹਨ। ਲੜਕੀਆਂ ਨੂੰ ਖੇਡਾਂ ਵੱਲ ਉਤਸਾਹਤ ਕਰਨ ਲਈ ਹਾਕੀ, ਐਥਲੈਟਿਕਸ, ਅਤੇ ਬਾਸਕਿਟ ਬਾਲ ਦੀਆਂ ਟੀਮਾਂ ਤਿਆਰ ਕਰਨ ਲਈ ਨਡਾਲਾ, ਜ਼ਿਲ੍ਹਾ ਕਪੂਰਥਲਾ ਵਿਖੇ ਅਕੈਡਮੀ ਚਲਾਈ ਜਾ ਰਹੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਇਹ ਮਾਣ ਵਾਲੀ ਗੱਲ ਹੈ ਕਿ ਹਾਕੀ ਅਕੈਡਮੀ ਨੂੰ ਨੈਸ਼ਨਲ ਪੱਧਰ 'ਤੇ ਐਂਟਰੀ ਮਿਲ ਚੁੱਕੀ ਹੈ। ਅੰਡਰ ੧੭ ਲੜਕਿਆਂ ਦੀ ਹਾਕੀ ਟੀਮ ਨੇ ਐਸ.ਐਨ.ਬੀ.ਪੀ. ਆਲ ਇੰਡੀਆ ਹਾਕੀ ਟੂਰਨਾਮੈਂਟ ਜਿੱਤ ਕੇ ਪਹਿਲਾ ਸਥਾਨ ਹਾਸਿਲ ਕੀਤਾ ਹੈ। ਇਸੇ ਤਰ੍ਹਾਂ ਬਾਬਾ ਜ਼ੋਰਾਵਰ ਸਿੰਘ, ਬਾਬਾ ਫਤਹਿ ਸਿੰਘ ਕਬੱਡੀ ਅਕੈਡਮੀ ਸਫਲਤਾਪੂਰਵਕ ਚੱਲ ਰਹੀ ਹੈ।

ਸਾਲ ੨੦੨੩-੨੦੨੪ ਦਾ ਵਿਦਿਆ ਫੰਡ ਦਾ ਕੁੱਲ ਬਜਟ ਚਾਲੀ ਕਰੋੜ ਇਕੱਤੀ ਲੱਖ ਰੁਪਏ ਦਾ ਹੈ, ਇਸ ਦੇ ਖਰਚਿਆਂ ਦੀ ਵੰਡ ਹੇਠ ਲਿਖੇ ਅਨੁਸਾਰ ਹੈ:-

"ਏਡਿਡ ਪੋਸਟਾਂ ਪੁਰ ਰੱਖੇ ਗਏ ਅਧਿਆਪਕਾਂ ਦੀ ਸਰਕਾਰ ਪਾਸੋਂ ਮਨਜ਼ੂਰੀ (ਅਪਰੂਵਲ) ਨਾ ਮਿਲਣ ਕਰਕੇ ਪ੍ਰਬੰਧਕ ਕਮੇਟੀ ਵਲੋਂ ਆਪ ਤਨਖਾਹਾਂ ਦਿੱਤੀਆਂ ਜਾ ਰਹੀਆਂ ਹਨ। ਏਡਿਡ ਪੋਸਟਾਂ ਵਾਲੇ ਸਟਾਫ ਨੂੰ ਤਨਖਾਹਾਂ ਦੇਣ ਕਰਕੇ ਇਸ ਸੰਸਥਾ 'ਤੇ ਵਾਧੂ ਵਿੱਤੀ ਬੋਝ ਪੈ ਰਿਹਾ ਹੈ। ਸਾਲ ੨੦੨੩-੨੦੨੪ ਵਿੱਚ ਵਿਦਿਅਕ ਅਦਾਰਿਆਂ ਨੂੰ ਵਿਦਿਆ ਫੰਡ ਵਿਚੋਂ ਛੱਬੀ ਕਰੋੜ ਰੁਪਏ ਸਹਾਇਤਾ ਲਈ ਰੱਖੇ ਗਏ ਹਨ।

"ਵਿਦਿਆ ਵਿਭਾਗ ਦੇ ਸਟਾਫ ਦੀ ਤਨਖਾਹ ਲਈ ਇੱਕ ਕਰੋੜ ਸੱਠ ਲੱਖ ਰੁਪਏ ਰੱਖੇ ਗਏ ਹਨ।

"ਸਪੋਰਟਸ ਵਿਭਾਗ ਦੇ ਸਟਾਫ ਅਤੇ ਖਿਡਾਰੀਆਂ ਦੀਆਂ ਤਨਖਾਹਾਂ ਲਈ ਇੱਕ ਕਰੋੜ ਰੁਪਏ ਰੱਖੇ ਗਏ ਹਨ।

"ਵਿਦਿਅਕ ਅਦਾਰਿਆਂ ਦੇ ਸੇਵਾਮੁਕਤ ਹੋਏ ਸਟਾਫ ਨੂੰ ਗ੍ਰੈਚੂਇਟੀ ਆਦਿ ਦੇ ਭੁਗਤਾਨ ਲਈ ਤਿੰਨ ਕਰੋੜ ਰੁਪਏ ਰੱਖੇ ਗਏ ਹਨ।

"ਸਕੂਲਾਂ/ਕਾਲਜਾਂ ਵਿੱਚ ਖਾਲਸਾਈ ਖੇਡਾਂ ਅਤੇ ਗੁਰਮਤਿ ਸਭਿਆਚਾਰਕ ਮੁਕਾਬਲਿਆਂ ਲਈ ਚਾਲੀ ਲੱਖ ਰੁਪਏ ਰੱਖੇ ਗਏ ਹਨ।

"ਖੇਡ ਵਿਭਾਗ ਦੇ ਖਿਡਾਰੀਆਂ ਦੀਆਂ ਸਕੂਲ ਫੀਸਾਂ, ਖੁਰਾਕ, ਸਫਰ ਖਰਚ, ਖੇਡ ਕਿੱਟਾਂ, ਖਿਡਾਰੀਆਂ ਲਈ ਇਨਾਮ, ਖੇਡ ਮੈਦਾਨਾਂ ਦੀ ਸਾਂਭ ਸੰਭਾਲ, ਅਕੈਡਮੀਆਂ ਦੇ ਸਾਮਾਨ ਅਤੇ ਹੋਰ ਖਰਚਿਆਂ ਲਈ ਇੱਕ ਕਰੋੜ ਅੱਠ ਲੱਖ ਪੰਜਾਹ ਹਜ਼ਾਰ ਰੁਪਏ ਰੱਖੇ ਗਏ ਹਨ।

"ਮੌਜੂਦਾ ਸਕੂਲਾਂ ਕਾਲਜਾਂ ਦਾ ਨਵੀਨੀਕਰਣ, ਅਤੇ ਇਨਫਰਾਸਟਰਕਚਰ ਆਦਿ ਲਈ ਇੱਕ ਕਰੋੜ ਰੁਪਏ ਰੱਖੇ ਗਏ ਹਨ।

"ਵਿਦਿਅਕ ਅਦਾਰਿਆਂ ਦੀਆਂ ਇਮਾਰਤਾਂ ਦੀ ਸਾਂਭ ਸੰਭਾਲ, ਰੰਗ ਰੋਗਨ ਅਤੇ ਮੁਰੰਮਤਾਂ ਆਦਿ ਲਈ ਇੱਕ ਕਰੋੜ ਰੁਪਏ ਰੱਖੇ ਗਏ ਹਨ।

**(੪) ਬਜਟ ਭਾਗ 'ੳ-੪' (ਪ੍ਰਿੰਟਿੰਗ ਪ੍ਰੈੱਸਾਂ)**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ਗੁਰਮਤਿ ਸਾਹਿਤ ਪ੍ਰਕਾਸ਼ਿਤ ਕਰਨ ਦਾ ਸਭ ਤੋਂ ਵੱਡਾ ਅਦਾਰਾ ਹੈ, ਜਿਸ ਵਿੱਚ ਛੋਟੇ ਕਿਤਾਬਚਿਆਂ ਤੋਂ ਲੈ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੱਕ ਦੀ ਛਪਾਈ ਸ਼ਰਧਾ, ਸਤਿਕਾਰ, ਭਾਵਨਾ ਅਤੇ ਮਰਯਾਦਾ ਨਾਲ ਕੀਤੀ ਜਾਂਦੀ ਹੈ। ਇਸ ਕਾਰਜ ਵਾਸਤੇ ਯੋਗ ਅਤੇ ਮਾਹਰ ਸਟਾਫ਼ ਰੱਖਿਆ ਗਿਆ ਹੈ, ਜਿਨ੍ਹਾਂ ਦੀਆਂ ਤਨਖਾਹਾਂ ਦਾ ਖ਼ਰਚਾ ਪ੍ਰਿੰਟਿੰਗ ਪ੍ਰੈੱਸਾਂ ਦੀ ਆਮਦਨ ਵਿੱਚੋਂ ਹੀ ਕੀਤਾ ਜਾਂਦਾ ਹੈ। ਇਸ ਕਰਕੇ ਇਸ ਸਾਲ ਦੋ ਕਰੋੜ ਇੱਕੀ ਲੱਖ ਰੁਪਏ ਆਮਦਨ ਨਾਲੋਂ ਵੱਧ ਖਰਚ ਹੋਣ ਦੀ ਸੰਭਾਵਨਾ ਹੈ। ਇਸ ਦੀ ਪੂਰਤੀ ਲਈ ਧਰਮ ਪ੍ਰਚਾਰ ਕਮੇਟੀ ਅਤੇ ਜਨਰਲ ਬੋਰਡ ਫੰਡ ਪਾਸੋਂ ਸਹਾਇਤਾ ਕੀਤੀ ਜਾਵੇਗੀ। ਹੁਣ ਮੈਂ ਆਪ ਜੀ ਦੀ ਸੇਵਾ ਵਿੱਚ ਪ੍ਰਿੰਟਿੰਗ ਪ੍ਰੈੱਸਾਂ ਦੇ ਬਜਟ ਪੇਸ਼ ਕਰ ਰਿਹਾ ਹਾਂ ਜੋ ਹੇਠ ਲਿਖੇ ਅਨੁਸਾਰ ਹਨ :-

| | |
|---|---|
| (੧) ਗੋਲਡਨ ਆਫਸੈੱਟ ਪ੍ਰੈੱਸ | = ਛੇ ਕਰੋੜ ਛੱਬੀ ਲੱਖ ਰੁਪਏ। |
| (੨) ਗੁਰਦੁਆਰਾ ਪ੍ਰਿੰਟਿੰਗ ਪ੍ਰੈੱਸ | = ਇੱਕ ਕਰੋੜ ਦੋ ਲੱਖ ਰੁਪਏ। |
| (੩) ਸ਼੍ਰੋਮਣੀ ਪ੍ਰਿੰਟਿੰਗ ਪ੍ਰੈੱਸ | = ਛਿਆਨਵੇਂ ਲੱਖ ਰੁਪਏ। |
| (੪) ਸ੍ਰੀ ਗੁਰੂ ਗ੍ਰੰਥ ਸਾਹਿਬ ਮਿਸ਼ਨ, ਸ਼ਾਹਪੁਰ (ਅੰਬਾਲਾ) | = ਇਕਤਾਲੀ ਲੱਖ ਚੌਦਾਂ ਹਜ਼ਾਰ ਰੁਪਏ। |

**ਬਜਟ ਭਾਗ 'ਅ' (ਧਰਮ ਪ੍ਰਚਾਰ ਕਮੇਟੀ)**

**ਭਾਗ ਆਮਦਨ**

| | |
|---|---|
| ਨਿਰੋਲ ਆਮਦਨ | = ਗਿਆਰਾਂ ਕਰੋੜ ਤਰਵਿੰਜਾ ਲੱਖ ਪੰਜਾਹ ਹਜ਼ਾਰ ਰੁਪਏ |
| ਗੁਰਦੁਆਰਾ ਸਾਹਿਬਾਨ ਦਫਾ-੮੫ ਤੋਂ ਧਾਰਮਿਕ ਫੰਡ | = ਅਠੱਤਰ ਕਰੋੜ ਛਿਆਲੀ ਲੱਖ ਪੰਜਾਹ ਹਜ਼ਾਰ ਰੁਪਏ |
| ਕੁੱਲ ਆਮਦਨ | = ਨੱਬੇ ਕਰੋੜ ਰੁਪਏ |

ਧਰਮ ਪ੍ਰਚਾਰ ਕਮੇਟੀ ਦੀ ਬਣਤਰ ਸਿੱਖ ਗੁਰਦੁਆਰਾ ਐਕਟ ੧੯੨੫ ਦੀ ਧਾਰਾ ੧੦੮-ਬੀ ਅਨੁਸਾਰ ਹੈ। ਇਸ ਦੇ ਬਜਟ ਸਬੰਧੀ ਵੀ ਮੈਂ ਆਪ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਵਿੱਚ ਗੁਰਦੁਆਰਾ ਸਾਹਿਬਾਨ ਦਫਾ-੮੫ ਅਤੇ ਦਫਾ-੮੭ ਪਾਸੋਂ ਨਿਯਮਾਂ ਅਨੁਸਾਰ ੫% ਤੋਂ ਲੈ ਕੇ ੧੫% ਤੀਕ ਧਾਰਮਿਕ ਫੰਡ ਪ੍ਰਾਪਤ ਕੀਤਾ ਜਾਂਦਾ ਹੈ। ਇਸ ਤੋਂ ਇਲਾਵਾ ਬੈਂਕ ਖਾਤਿਆਂ ਦੇ ਵਿਆਜ ਦੀ ਆਮਦਨ ਅਤੇ ਨਾਂ-ਮਾਤਰ ਪ੍ਰਚਾਰ ਸਹਾਇਤਾ ਅਤੇ ਲਿਟਰੇਚਰ ਦੀ ਵਿਕਰੀ ਤੋਂ ਪ੍ਰਾਪਤ ਹੋਣ ਵਾਲੀ ਆਮਦਨ ਹੈ। ਇਸ ਦੇ ਖਰਚੇ ਅੰਮ੍ਰਿਤ-ਸੰਚਾਰ, ਭੇਟਾ ਰਹਿਤ ਗੁਰਮਤਿ ਸਾਹਿਤ, ਗੁਰਮਤਿ ਪ੍ਰਕਾਸ਼, ਗੁਰਮਤਿ ਗਿਆਨ, ਗੁਰਮਤਿ

ਵਿਦਿਆਲੇ, ਸਿੱਖ ਮਿਸ਼ਨਰੀ ਕਾਲਜ, ਧਰਮ ਪ੍ਰਚਾਰ ਲਹਿਰ, ਧਾਰਮਿਕ ਦੀਵਾਨ, ਮੇਲੇ, ਗੁਰਮਤਿ ਕੈਂਪ, ਸ਼ਤਾਬਦੀਆਂ, ਸਿੱਖ ਮਿਸ਼ਨ, ਧਾਰਮਿਕ ਪ੍ਰੀਖਿਆ, ਇਤਿਹਾਸਿਕ ਗੁਰਦੁਆਰਾ ਸਾਹਿਬਾਨ ਤੇ ਸਮਾਜ-ਸੇਵੀ ਸੰਸਥਾਵਾਂ ਨੂੰ ਸਹਾਇਤਾ, ਧਾਰਮਿਕ ਵਿਦਿਆ ਆਦਿ ਹੁੰਦੇ ਹਨ।

ਸਿੱਖ ਧਰਮ ਦੇ ਪ੍ਰਚਾਰ ਪਾਸਾਰ ਵੱਲ ਮਾਣਯੋਗ ਪ੍ਰਧਾਨ ਸਾਹਿਬ ਦਾ ਵਿਸ਼ੇਸ਼ ਧਿਆਨ ਹੈ। ਇਸ ਲਈ ਧਰਮ ਪ੍ਰਚਾਰ ਕਮੇਟੀ ਰਾਹੀਂ ਲੜਕੀਆਂ ਨੂੰ ਮੁਫਤ ਵਿਦਿਆ ਦੇਣ ਦੀ ਸ਼ੁਰੂਆਤ ਕੀਤੀ ਜਾ ਚੁੱਕੀ ਹੈ। ਇਸ ਕਾਰਜ ਲਈ ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਵਿਖੇ ਕਾਲਜ ਦੀ ਚੋਣ ਕਰ ਕੇ ਲੜਕੀਆਂ ਨੂੰ ਮੁਫਤ ਵਿਦਿਆ ਦੇਣ ਦੀ ਅਰੰਭਤਾ ਕੀਤੀ ਜਾ ਚੁੱਕੀ ਹੈ। ਹੁਣ ਤੱਕ ਇਸ ਕਾਲਜ ਵਿੱਚ ੨੩੮ ਲੜਕੀਆਂ ਨੇ ਦਾਖਲਾ ਲੈ ਲਿਆ ਹੈ। ਇਨ੍ਹਾਂ ਦੀਆਂ ਫੀਸਾਂ, ਖ਼ੁਰਾਕ ਅਤੇ ਰਿਹਾਇਸ਼ ਆਦਿ ਦਾ ਸਾਰਾ ਖ਼ਰਚ ਧਰਮ ਪ੍ਰਚਾਰ ਕਮੇਟੀ ਵੱਲੋਂ ਕੀਤਾ ਜਾ ਰਿਹਾ ਹੈ। ਮਾਨਯੋਗ ਪ੍ਰਧਾਨ ਸਾਹਿਬ ਦੀ ਇਸ ਕਾਰਜ ਨੂੰ ਹੋਰ ਪ੍ਰਫੁੱਲਤ ਕਰਨ ਦੀ ਦਿਲੀ ਇੱਛਾ ਸੀ, ਇਸ ਲਈ ਇਸ ਸਾਲ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ਵ ਯੂਨੀਵਰਸਿਟੀ ਸ੍ਰੀ ਫਤਹਿਗੜ੍ਹ ਸਾਹਿਬ ਵਿਖੇ ਵੀ ਇਹ ਕਾਰਜ ਸ਼ੁਰੂ ਕੀਤਾ ਗਿਆ ਹੈ।ਇਸ ਵਿੱਚ ਫਿਲਹਾਲ ੯੬ ਵਿਦਿਆਰਥਣਾਂ ਦੀ ਪੜ੍ਹਾਈ ਦਾ ਕਾਰਜ ਸ਼ੁਰੂ ਹੋ ਗਿਆ ਹੈ। ਇਸ ਪੁਰ ਹੋਣ ਵਾਲੇ ਸਾਰੇ ਖਰਚ ਧਰਮ ਪ੍ਰਚਾਰ ਕਮੇਟੀ ਵੱਲੋਂ ਹੀ ਕੀਤੇ ਜਾ ਰਹੇ ਹਨ।

ਇਸ ਬਜਟ ਦੇ ਖਰਚਿਆਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :-

ਭੇਟਾ ਰਹਿਤ ਗੁਰਮਤਿ ਸਾਹਿਤ, ਗੁਰਮਤਿ ਪ੍ਰਕਾਸ਼, ਗੁਰਮਤਿ ਗਿਆਨ, ਧਾਰਮਿਕ ਪ੍ਰੀਖਿਆ, ਪੱਤਰ ਵਿਹਾਰ ਕੋਰਸ, ਇਸ਼ਤਿਹਾਰਬਾਜ਼ੀ, ਸਿੱਖ ਮਿਸ਼ਨਰੀ ਕਾਲਜ, ਗੁਰਮਤਿ ਵਿਦਿਆਲੇ, ਦਫ਼ਤਰ ਦੀਆਂ ਤਨਖਾਹਾਂ ਅਤੇ ਸਫਰ ਖਰਚ, ਬੀਮਾ ਆਦਿ ਲਈ ਚੌਂਤੀ ਕਰੋੜ ਅਠਾਸੀ ਲੱਖ ਸੱਤਰ ਹਜ਼ਾਰ ਰੁਪਏ ਕੇਵਲ ਰੱਖੇ ਗਏ ਹਨ।

"ਗੱਡੀਆਂ ਦੇ ਖਰਚ ਲਈ ਪੰਜਤਾਲੀ ਲੱਖ ਰੁਪਏ ਰੱਖੇ ਗਏ ਹਨ।

"ਮੁਕੱਦਮਿਆਂ ਦੇ ਖ਼ਰਚ ਲਈ ਪੰਜਾਹ ਲੱਖ ਰੁਪਏ ਰੱਖੇ ਗਏ ਹਨ।

"ਸਰਦਾਰ ਜੱਸਾ ਸਿੰਘ ਜੀ ਰਾਮਗੜ੍ਹੀਆ ਦੀ ਤਿੰਨ ਸੌ ਸਾਲਾ ਜਨਮ ਸ਼ਤਾਬਦੀ ੦੫ ਮਈ ੨੦੨੩ ਨੂੰ ਅਤੇ ਗੁਰਦੁਆਰਾ ਸ੍ਰੀ ਗੰਗਸਰ ਜੈਤੋ ਦੇ ਮੋਰਚੇ ਦੇ ਸ਼ਹੀਦਾਂ ਦੀ ਪਹਿਲੀ ਸ਼ਤਾਬਦੀ ੨੧ ਫਰਵਰੀ ੨੦੨੪ ਨੂੰ ਆ ਰਹੀਆਂ ਹਨ। ਇਹ ਸ਼ਤਾਬਦੀਆਂ ਨੂੰ ਵੱਡੇ ਪੱਧਰ 'ਤੇ ਮਨਾਉਣ ਲਈ ਰੂਪ-ਰੇਖਾ ਤਿਆਰ ਕੀਤੀ ਜਾ ਚੁੱਕੀ ਹੈ। ਇਸ ਕਾਰਜ ਲਈ ਦੋ ਕਰੋੜ ਰੁਪਏ ਰੱਖੇ ਗਏ ਹਨ।

"ਪ੍ਰਚਾਰਕ, ਕਵੀਸ਼ਰ ਅਤੇ ਢਾਡੀ ਸਾਹਿਬਾਨ ਦੀਆਂ ਤਨਖਾਹਾਂ ਲਈ ਬਾਰਾਂ ਕਰੋੜ ਨੱਬੇ ਲੱਖ ਸੱਠ ਹਜ਼ਾਰ ਰੁਪਏ ਰੱਖੇ ਗਏ ਹਨ।

"ਪ੍ਰਚਾਰ ਲਹਿਰ (ਗੁਰਮਤਿ ਦੀਵਾਨ ਮੇਲੇ), ਲੜਕੀਆਂ ਨੂੰ ਮੁਫਤ ਵਿਦਿਆ ਅਤੇ ਗੁਰਸਿੱਖ ਵਿਦਿਆਰਥੀਆਂ ਨੂੰ ਆਈ.ਪੀ.ਐਸ, ਆਈ.ਏ.ਐਸ. ਅਤੇ ਪੀ.ਪੀ.ਐਸ.ਸੀ ਦੀ ਕੋਚਿੰਗ ਆਦਿ ਦਿਵਾਉਣ ਲਈ ਪੰਜ ਕਰੋੜ ਉਨੀ ਲੱਖ ਪੰਚਾਨਵੇਂ ਹਜ਼ਾਰ ਰੁਪਏ ਰੱਖੇ ਗਏ ਹਨ।

"ਪੰਜਾਬ ਤੋਂ ਬਾਹਰ ਸਿੱਖ ਮਿਸ਼ਨਾਂ ਦੀਆਂ ਤਨਖਾਹਾਂ, ਧਾਰਮਿਕ ਦੀਵਾਨ, ਗੁਰਮਤਿ ਕੈਂਪ, ਸਫਰ ਖਰਚ ਆਦਿ ਲਈ ਅੱਠ ਕਰੋੜ ਪੰਝੱਤਰ ਲੱਖ ਪੰਝੱਤਰ ਹਜ਼ਾਰ ਰੁਪਏ ਰੱਖੇ ਗਏ ਹਨ।

"ਸਹਾਇਤਾ ਅੰਮ੍ਰਿਤਧਾਰੀ ਵਿਦਿਆਰਥੀਆਂ ਦੇ ਵਜ਼ੀਫੇ (ਸ਼੍ਰੋ:ਗੁ:ਪ੍ਰ:ਕਮੇਟੀ ਦੇ ਸਕੂਲ/ਕਾਲਜਾਂ ਨੂੰ) ਲਈ ਦੋ ਕਰੋੜ ਪੰਜਾਹ ਲੱਖ ਰੁਪਏ ਰੱਖੇ ਗਏ ਹਨ।

"ਸਹਾਇਤਾ ਸਿਕਲੀਗਰ ਵਣਜਾਰੇ ਸਿੱਖਾਂ, ਗੁਰਦੁਆਰਾ ਸਾਹਿਬਾਨ ਪੰਜਾਬ ਅਤੇ ਪੰਜਾਬ ਤੋਂ ਬਾਹਰਲੇ ਸੂਬਿਆਂ ਦੇ ਸਕੂਲ/ਕਾਲਜਾਂ, ਯੂਨੀਵਰਸਿਟੀ, ਸਹਾਇਤਾ ਧਾਰਮਿਕ ਪੰਥਕ ਸਮਾਜ ਸੇਵੀ ਸੰਸਥਾਵਾਂ ਅਤੇ

ਗ੍ਰੰਥੀ ਸਿੰਘਾਂ ਰਾਹੀਂ ਪ੍ਰਚਾਰ, ਖੇਡ ਵਿਭਾਗ (ਵਿਦਿਆ ਫੰਡ), ਗੋਲਡਨ ਆਫਸੈੱਟ ਪ੍ਰੈੱਸ ਅਤੇ ਵਿਦਿਅਕ ਅਦਾਰੇ (ਫੀਸਾਂ) ਆਦਿ ਲਈ ਗਿਆਰਾਂ ਕਰੋੜ ਪੰਜਾਹ ਲੱਖ ਰੁਪਏ ਕੇਵਲ ਰੱਖੇ ਗਏ ਹਨ।

''ਵਿਦੇਸ਼ਾਂ ਵਿੱਚ ਸਿੱਖ ਧਰਮ ਨੂੰ ਪ੍ਰਫੁੱਲਤ ਕਰਨ ਲਈ ਵਿਦੇਸ਼ ਵਿੱਚ ਪ੍ਰਚਾਰ ਕੇਂਦਰ ਸਥਾਪਤ ਕਰਨ ਲਈ ਸੱਤ ਕਰੋੜ, ਨੌਂ ਲੱਖ ਰੁਪਏ ਰੱਖੇ ਗਏ ਹਨ।

''ਨਵੀਆਂ ਇਮਾਰਤਾਂ (ਸਮੇਤ ਇਮਾਰਤ ਪੰਥ ਰਤਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਇੰਸਟੀਚਿਊਟ ਬਹਾਦਰਗੜ੍ਹ, ਪਟਿਆਲਾ ਅਤੇ ਇਮਾਰਤ ਗੁਰਦੁਆਰਾ ਸਾਹਿਬ ਅਤੇ ਸਿੱਖ ਮਿਸ਼ਨ ਜੰਮੂ-ਕਸ਼ਮੀਰ) ਦਫ਼ਤਰ, ਸਿੱਖ ਮਿਸ਼ਨ, ਸਿੱਖ ਮਿਸ਼ਨਰੀ ਕਾਲਜ, ਗੁਰਮਤਿ ਵਿਦਿਆਲਿਆਂ ਲਈ ਸਾਮਾਨ, ਕਿਤਾਬਾਂ, ਗੁਰਮਤਿ ਸਾਹਿਤ, ਨਵੀਆਂ ਗੱਡੀਆਂ (ਪੂੰਜੀਗਤ ਖ਼ਰਚਿਆਂ ਲਈ) ਆਦਿ ਲਈ ਸੱਤ ਕਰੋੜ ਸੋਲਾਂ ਲੱਖ ਰੁਪਏ ਕੇਵਲ ਰੱਖੇ ਗਏ ਹਨ।

ਇਹਨਾਂ ਖਰਚਿਆਂ ਨੂੰ ਬਜਟ ਵਿਚ ਵਿਖਾਇਆ ਗਿਆ ਹੈ ।

ਬਜਟ ਭਾਗ 'ੲ' (ਗੁਰਦੁਆਰਾ ਸਾਹਿਬਾਨ ਦਫਾ-੮੫)

ਹੁਣ ਮੈਂ ਆਪ ਜੀ ਦੀ ਸੇਵਾ ਵਿਚ ਗੁਰਦੁਆਰਾ ਸਾਹਿਬਾਨ ਦਫਾ-੮੫ ਦੇ ਬਜਟ ਪੇਸ਼ ਕਰ ਰਿਹਾ ਹਾਂ। ਜਿਸ ਤਰ੍ਹਾਂ ਸ਼ੁਰੂ ਵਿੱਚ ਦੱਸਿਆ ਗਿਆ ਹੈ ਕਿ ਗੁਰਦੁਆਰਾ ਸਾਹਿਬਾਨ ਦੀ ਆਮਦਨ ਸੰਗਤਾਂ ਵੱਲੋਂ ਸ਼ਰਧਾ ਸਤਿਕਾਰ ਨਾਲ ਆਪਣੀ ਕਿਰਤ ਕਮਾਈ ਵਿਚੋਂ ਅਰਪਨ ਕੀਤੀ ਦਰਸ਼ਨੀ ਭੇਟਾ ਅਤੇ ਲੰਗਰ, ਕੜਾਹਿ ਪ੍ਰਸ਼ਾਦਿ ਆਦਿ ਲਈ ਭੇਟ ਕੀਤੀ ਮਾਇਆ ਹੀ ਹੁੰਦੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਇਨ੍ਹਾਂ ਗੁਰਦੁਆਰਾ ਸਾਹਿਬਾਨ ਤੋਂ ਕੇਵਲ ਨੀਯਤ ਫੰਡ ਹੀ ਆਉਂਦੇ ਹਨ। ਬਾਕੀ ਰਕਮ ਗੁਰਦੁਆਰਾ ਸਾਹਿਬਾਨ ਦੇ ਵੱਖ-ਵੱਖ ਕਾਰਜਾਂ ਜਿਵੇਂ ਲੰਗਰ, ਬਿਜਲੀ ਦੇ ਖਰਚ, ਗੁਰਮਤਿ ਸਮਾਗਮਾਂ, ਮੇਲੇ-ਗੁਰਪੁਰਬਾਂ ਦੇ ਖਰਚ, ਇਮਾਰਤਾਂ ਦੇ ਨਵ-ਨਿਰਮਾਣ ਅਤੇ ਮੁਲਾਜ਼ਮਾਂ ਦੀ ਤਨਖਾਹ ਆਦਿ ਪੁਰ ਖਰਚ ਕੀਤੀ ਜਾਂਦੀ ਹੈ।

ਗੁਰੂ ਘਰਾਂ ਵਿੱਚ ਨਤਮਸਤਕ ਹੋਣ ਵਾਲੀ ਸੰਗਤ ਦੀ ਗਿਣਤੀ ਵਿੱਚ ਰੋਜ਼ਾਨਾ ਵਾਧਾ ਹੋ ਰਿਹਾ ਹੈ। ਗੁਰੂ ਘਰਾਂ ਵਿੱਚ ਰਾਤ ਦਾ ਵਿਸ਼ਰਾਮ ਕਰਨ ਵਾਲੀ ਸੰਗਤ ਦੀ ਸਹੂਲਤ ਲਈ ਨਵੀਆਂ ਸਰਾਵਾਂ ਦੀ ਉਸਾਰੀ ਕੀਤੀ ਜਾ ਰਹੀ ਹੈ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਭਾਈ ਜੈਤਾ ਜੀ ਨਿਵਾਸ, ਬਾਬਾ ਬਸੰਤ ਸਿੰਘ ਨਿਵਾਸ ਅਤੇ ਭਗਤ ਨਾਮਦੇਵ ਜੀ ਨਿਵਾਸ ਦੀ ਉਸਾਰੀ ਕੀਤੀ ਜਾ ਰਹੀ ਹੈ। ਇਨ੍ਹਾਂ ਸਰਾਵਾਂ ਦੀਆਂ ਬੇਸਮੈਂਟ ਤਿਆਰ ਹੋ ਗਈਆਂ ਹਨ। ਜਲਦ ਹੀ ਪਹਿਲੀ ਮੰਜ਼ਿਲ ਦਾ ਲੈਂਟਰ ਪਾਇਆ ਜਾ ਰਿਹਾ ਹੈ ਇਸ ਸਾਲ ਦੇ ਬਜਟ ਵਿੱਚ ਇਸ ਕਾਰਜ ਲਈ ਚੌਵੀ ਕਰੋੜ ਰੁਪਏ ਰੱਖੇ ਗਏ ਹਨ। ਅਕਾਲੀ ਮਾਰਕੀਟ ਵਿੱਚ ਨਵੀਂ ਸਰਾਂ ਤਿਆਰ ਕਰਵਾਉਣ ਲਈ ਜਗ੍ਹਾ ਖਾਲੀ ਕਰਵਾ ਲਈ ਗਈ ਹੈ। ਜਲਦੀ ਹੀ ਉਸਾਰੀ ਦਾ ਕਾਰਜ ਸ਼ੁਰੂ ਕੀਤਾ ਜਾ ਰਿਹਾ ਹੈ।

ਇਸ ਸਾਲ ਗੁਰੂ ਘਰਾਂ ਵਿੱਚ ਬਿਜਲੀ ਦੇ ਖਰਚ ਨੂੰ ਘਟਾਉਣ ਲਈ ਸੋਲਰ ਸਿਸਟਮ ਲਗਾਉਣ ਦੀ ਤਜਵੀਜ਼ ਹੈ। ਫਿਲਹਾਲ ਇਸ ਕਾਰਜ ਲਈ ਚਾਰ ਕਰੋੜ ਬਹੱਤਰ ਲੱਖ ਰੁਪਏ ਰੱਖੇ ਗਏ ਹਨ।

ਸੰਗਤਾਂ ਨੂੰ ਅੰਮ੍ਰਿਤਸਰ, ਤਰਨ ਤਾਰਨ ਅਤੇ ਕਪੂਰਥਲਾ ਜ਼ਿਲ੍ਹਿਆਂ ਵਿੱਚ ਇਤਿਹਾਸਕ ਗੁਰਦੁਆਰਿਆਂ ਦੇ ਦਰਸ਼ਨ ਕਰਵਾਉਣ ਲਈ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਵੱਲੋਂ ਫਰੀ ਬੱਸ ਸੇਵਾ ਚਲਾਈ ਜਾ ਰਹੀ ਹੈ।ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਦਰਸ਼ਨ ਕਰਨ ਆਉਣ ਵਾਲੀ ਸੰਗਤ ਦੀ ਸਹੂਲਤ ਲਈ ਏਅਰਪੋਟਰ, ਰੇਲਵੇ ਸਟੇਸ਼ਨ ਅਤੇ ਬੱਸ ਅੱਡੇ ਤੋਂ ਮੁਫਤ ਬੱਸਾਂ ਵੀ ਚਲਾਈਆਂ ਜਾ ਰਹੀਆਂ ਹਨ।

ਸਿੱਖ ਗੁਰਦੁਆਰਾ ਐਕਟ ਦੀ ਧਾਰਾ ੮੫ ਅਨੁਸਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ

ਹੇਠ ੭੮ ਗੁਰਦੁਆਰਾ ਸਾਹਿਬਾਨ ਹਨ ਅਤੇ ੩ ਸਿੱਧੇ ਪ੍ਰਬੰਧ ਵਾਲੇ ਗੁਰਦੁਆਰਾ ਸਾਹਿਬਾਨ ਆਉਂਦੇ ਹਨ। ਇਨ੍ਹਾਂ ਗੁਰਦੁਆਰਾ ਸਾਹਿਬਾਨ ਦੀ ਕੁੱਲ ਗਿਣਤੀ ੮੧ ਹੈ। ਇਨ੍ਹਾਂ ਵਿੱਚੋਂ ਹਰਿਆਣਾ ਸਟੇਟ ਦੇ ਅੱਠ ਗੁਰਦੁਆਰਾ ਸਾਹਿਬਾਨ ਉਪਰ ਹਰਿਆਣਾ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਗੈਰ ਕਨੂੰਨੀ ਢੰਗ ਨਾਲ ਜਬਰੀ ਕਬਜ਼ਾ ਕਰ ਲਿਆ ਹੈ। ਇਨ੍ਹਾਂ ਅੱਠ ਗੁਰਦੁਆਰਾ ਸਾਹਿਬਾਨ ਦਾ ਵੱਖਰਾ ਬਜਟ ਤਿਆਰ ਕੀਤਾ ਗਿਆ ਹੈ। ਇਨ੍ਹਾਂ ਨੂੰ ਛੱਡ ਕੇ ਬਾਕੀ ੭੩ ਗੁਰਦੁਆਰਾ ਸਾਹਿਬਾਨ ਦਾ ਕੁੱਲ ਬਜਟ ਅੱਠ ਅਰਬ ਪਚਵਿੰਜਾ ਕਰੋੜ ਉਨਤਾਲੀ ਲੱਖ ਰੁਪਏ ਦਾ ਹੈ।

**ਗੁਰਦੁਆਰਾ ਸਾਹਿਬਾਨ ਦਫਾ-੮੫ ਦੇ ਬਜਟ ਦਾ ਸੰਖੇਪ ਵੇਰਵਾ ਇਸ ਪ੍ਰਕਾਰ ਹੈ:-**

| | |
|---|---|
| ੧.ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ | - ਤਿੰਨ ਅਰਬ ਸੱਤਰ ਕਰੋੜ ਰੁਪਏ |
| ੨.ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ | - ਸੱਤਰ ਕਰੋੜ ਰੁਪਏ |
| ੩. ਗੁਰਦੁਆਰਾ ਸ੍ਰੀ ਫਤਿਹਗੜ੍ਹ ਸਾਹਿਬ | - ਸੰਤਾਲੀ ਕਰੋੜ ਸੱਠ ਲੱਖ ਰੁਪਏ |
| ੪. ਗੁਰਦੁਆਰਾ ਸ੍ਰੀ ਦੂਖ ਨਿਵਾਰਨ ਸਾਹਿਬ ਪਟਿਆਲਾ | - ਇਕੱਤੀ ਕਰੋੜ ਰੁਪਏ |
| ੫. ਗੁਰਦੁਆਰਾ ਬੀੜ ਬਾਬਾ ਬੁੱਢਾ ਸਾਹਿਬ ਠੱਠਾ, (ਤਰਨ ਤਾਰਨ) | - ਚੌਂਤੀ ਕਰੋੜ ਰੁਪਏ |
| ੬. ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਬਾਬਾ ਬਕਾਲਾ | - ਬੱਤੀ ਕਰੋੜ ਚਾਲੀ ਲੱਖ ਰੁਪਏ |
| ੭. ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ | - ਸਤਾਰਾਂ ਕਰੋੜ ਪੰਜਾਹ ਲੱਖ ਰੁਪਏ |
| ੮. ਸ੍ਰੀ ਦਰਬਾਰ ਸਾਹਿਬ ਤਰਨ ਤਾਰਨ | - ਉੱਨੀ ਕਰੋੜ ਵੀਹ ਲੱਖ ਰੁਪਏ |
| ੯. ਗੁਰਦੁਆਰਾ ਸ੍ਰੀ ਬੇਰ ਸਾਹਿਬ ਸੁਲਤਾਨਪੁਰ ਲੋਧੀ | - ਤੇਈ ਕਰੋੜ ਅੱਸੀ ਲੱਖ ਰੁਪਏ |
| ੧੦.ਗੁਰਦੁਆਰਾ ਸ੍ਰੀ ਬਾਉਲੀ ਸਾਹਿਬ ਗੋਇੰਦਵਾਲ ਸਾਹਿਬ | - ਬਾਰਾਂ ਕਰੋੜ ਅੱਸੀ ਲੱਖ ਰੁਪਏ |
| ੧੧.ਗੁਰਦੁਆਰਾ ਮੰਜੀ ਸਾਹਿਬ ਆਲਮਗੀਰ ਲੁਧਿਆਣਾ | - ਦਸ ਕਰੋੜ ਤੇਈ ਲੱਖ ਰੁਪਏ |
| ੧੨.ਗੁਰਦੁਆਰਾ ਬਾਬਾ ਬੁੱਢਾ ਜੀ ਰਾਮਦਾਸ, ਅੰਮ੍ਰਿਤਸਰ | - ਗਿਆਰਾਂ ਕਰੋੜ ਬਹੱਤਰ ਲੱਖ ਰੁਪਏ |
| ੧੩.ਗੁਰਦੁਆਰਾ ਸ੍ਰੀ ਅੰਬ ਸਾਹਿਬ ਪਾਤਸ਼ਾਹੀ ਸੱਤਵੀਂ, ਲੰਬੇ, ਮੁਹਾਲੀ | - ਛੇ ਕਰੋੜ ਵੀਹ ਲੱਖ ਰੁਪਏ |
| ੧੪.ਸ੍ਰੀ ਦਰਬਾਰ ਸਾਹਿਬ ਸ੍ਰੀ ਮੁਕਤਸਰ ਸਾਹਿਬ | - ਨੌਂ ਕਰੋੜ ਤਰਿਆਸੀ ਲੱਖ ਰੁਪਏ |
| ੧੫.ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਤੇ ਦਸਵੀਂ ਕਟਾਣਾ | - ਅੱਠ ਕਰੋੜ ਪੰਝੀ ਲੱਖ ਰੁਪਏ |
| ੧੬.ਗੁਰਦੁਆਰਾ ਸ੍ਰੀ ਮੰਜੀ ਸਾਹਿਬ ਪਾਤਸ਼ਾਹੀ ਛੇਵੀਂ ਕੋਟਾਂ, ਲੁਧਿਆਣਾ | - ਸੱਤ ਕਰੋੜ ਸੱਤਰ ਲੱਖ ਰੁਪਏ |
| ੧੭.ਗੁਰਦੁਆਰਾ ਸ੍ਰੀ ਛੇਹਰਟਾ ਸਾਹਿਬ ਪਾਤਸ਼ਾਹੀ ਛੇਵੀਂ ਸ੍ਰੀ ਅੰਮ੍ਰਿਤਸਰ | - ਸੱਤ ਕਰੋੜ ਪੰਜਾਹ ਲੱਖ ਰੁਪਏ |
| ੧੮.ਗੁਰਦੁਆਰਾ ਸ੍ਰੀ ਟਾਹਲੀਆਣਾ ਸਾਹਿਬ ਪਾਤਸ਼ਾਹੀ ਦਸਵੀਂ ਰਾਏਕੋਟ | - ਛੇ ਕਰੋੜ ਰੁਪਏ |
| ੧੯.ਗੁਰਦੁਆਰਾ ਬਾਬਾ ਗਾਂਧਾ ਸਿੰਘ ਜੀ ਬਰਨਾਲਾ | - ਪੰਜ ਕਰੋੜ ਸਤੱਤਰ ਲੱਖ ਰੁਪਏ |
| ੨੦.ਗੁਰਦੁਆਰਾ ਚਰਨ ਕੰਵਲ ਮਾਛੀਵਾੜਾ ਲੁਧਿਆਣਾ | - ਪੰਜ ਕਰੋੜ ਪੰਝੱਤਰ ਲੱਖ ਰੁਪਏ |
| ੨੧.ਗੁਰਦੁਆਰਾ ਸ੍ਰੀ ਬਾਰਠ ਸਾਹਿਬ, ਜ਼ਿਲ੍ਹਾ ਪਠਾਨਕੋਟ | - ਸੱਤ ਕਰੋੜ ਅੱਠ ਲੱਖ ਰੁਪਏ |

੨੨.ਗੁਰਦੁਆਰਾ ਸ੍ਰੀ ਚਮਕੌਰ ਸਾਹਿਬ (ਰੋਪੜ) - ਛੇ ਕਰੋੜ ਸੱਠ ਲੱਖ ਰੁਪਏ
੨੩.ਗੁਰਦੁਆਰਾ ਸ੍ਰੀ ਭੱਠਾ ਸਾਹਿਬ ਪਾਤਸ਼ਾਹੀ ਦਸਵੀਂ ਰੋਪੜ - ਚਾਰ ਕਰੋੜ ਪਚਾਨਵੇਂ ਲੱਖ ਰੁਪਏ
੨੪.ਗੁਰਦੁਆਰਾ ਗੁਰੂਸਰ ਜਾਮਨੀ ਸਾਹਿਬ ਬਜ਼ੀਦਪੁਰ ਫਿਰੋਜ਼ਪੁਰ - ਪੰਜ ਕਰੋੜ ਤਰੇਹਠ ਲੱਖ ਰੁਪਏ
੨੫.ਗੁਰਦੁਆਰਾ ਸਾਹਿਬ ਗੋਬਿੰਦ ਨਗਰ ਪਾਤਸ਼ਾਹੀ ਦਸਵੀਂ ਹਾਜੀਰਤਨ ਅਤੇ ਕਿਲ੍ਹਾ ਮੁਬਾਰਕ (ਬਠਿੰਡਾ) - ਚਾਰ ਕਰੋੜ ਬਹੱਤਰ ਲੱਖ ਰੁਪਏ
੨੬.ਗੁਰਦੁਆਰਾ ਸ਼ਹੀਦਾਂ ਲੱਧੇਵਾਲ, ਮਾਹਿਲਪੁਰ, ਹੁਸ਼ਿਆਰਪੁਰ - ਚਾਰ ਕਰੋੜ ਅੱਸੀ ਲੱਖ ਰੁਪਏ
੨੭.ਗੁਰਦੁਆਰਾ ਜਨਮ ਅਸਥਾਨ ਬਾਬਾ ਬੁੱਢਾ ਸਾਹਿਬ ਕੱਥੂਨੰਗਲ - ਚਾਰ ਕਰੋੜ ਤਿੰਨ ਲੱਖ ਰੁਪਏ
੨੮.ਗੁਰਦੁਆਰਾ ਸ੍ਰੀ ਦਰਬਾਰ ਸਾਹਿਬ ਡੇਰਾ ਬਾਬਾ ਨਾਨਕ - ਚਾਰ ਕਰੋੜ ਪੰਜਾਸੀ ਲੱਖ ਰੁਪਏ
੨੯.ਗੁਰਦੁਆਰਾ ਸ੍ਰੀ ਗਰਨਾ ਸਾਹਿਬ ਬੋਦਲ, ਹੁਸ਼ਿਆਰਪੁਰ - ਚਾਰ ਕਰੋੜ ਵੀਹ ਲੱਖ ਰੁਪਏ
੩੦.ਗੁਰਦੁਆਰਾ ਸ੍ਰੀ ਕੰਧ ਸਾਹਿਬ ਬਟਾਲਾ - ਤਿੰਨ ਕਰੋੜ ਪੰਦਰਾਂ ਲੱਖ ਰੁਪਏ
੩੧.ਗੁਰਦੁਆਰਾ ਸ੍ਰੀ ਨਾਨਕਿਆਣਾ ਸਾਹਿਬ ਸੰਗਰੂਰ - ਦੋ ਕਰੋੜ ਬਵਿੰਜਾ ਲੱਖ ਰੁਪਏ
੩੨.ਗੁਰਦੁਆਰਾ ਸਾਹਿਬ ਗੁਰੂ ਕਾ ਬਾਗ, ਘੁੱਕੇਵਾਲੀ - ਦੋ ਕਰੋੜ ਪੰਜਤਾਲੀ ਲੱਖ ਰੁਪਏ
੩੩.ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਬਹਾਦਰਗੜ੍ਹ (ਪਟਿਆਲਾ) - ਦੋ ਕਰੋੜ ਪੰਜਤਾਲੀ ਲੱਖ ਰੁਪਏ
੩੪.ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਦਸਵੀਂ ਭਦੌੜ ਗਹਿਲ - ਦੋ ਕਰੋੜ ਪੈਂਤੀ ਲੱਖ ਰੁਪਏ
੩੫.ਗੁਰਦੁਆਰਾ ਸ੍ਰੀ ਥੰਮ੍ਹ ਜੀ ਸਾਹਿਬ ਕਰਤਾਰਪੁਰ (ਜਲੰਧਰ) - ਦੋ ਕਰੋੜ ਚੁਰਿੰਜਾ ਲੱਖ ਰੁਪਏ
੩੬.ਗੁਰਦੁਆਰਾ ਸ੍ਰੀ ਸੁਖਚੈਨਆਣਾ ਸਾਹਿਬ ਫਗਵਾੜਾ - ਦੋ ਕਰੋੜ ਬਵਿੰਜਾ ਲੱਖ ਰੁਪਏ
੩੭.ਗੁਰਦੁਆਰਾ ਸਾਹਿਬ ਗੁਰੂਸਰ ਸਤਲਾਣੀ ਪਾਤਸ਼ਾਹੀ ਛੇਵੀਂ ਹੁਸ਼ਿਆਰ ਨਗਰ (ਅੰਮ੍ਰਿਤਸਰ) - ਦੋ ਕਰੋੜ ਬਤਾਲੀ ਲੱਖ ਰੁਪਏ
੩੮.ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਹੇਰਾਂ (ਲਧਿਆਣਾ) - ਦੋ ਕਰੋੜ ਬਤਾਲੀ ਲੱਖ ਰੁਪਏ
੩੯.ਗੁਰਦੁਆਰਾ ਸ੍ਰੀ ਬੁਰਜ ਸਾਹਿਬ ਧਾਰੀਵਾਲ (ਗੁਰਦਾਸਪੁਰ) - ਦੋ ਕਰੋੜ ਛਪਿੰਜਾ ਲੱਖ ਰੁਪਏ
੪੦.ਗੁਰਦੁਆਰਾ ਸ੍ਰੀ ਅੱਚਲ ਸਾਹਿਬ ਸਲ੍ਹੋਚਾਹਲ (ਬਟਾਲਾ) - ਦੋ ਕਰੋੜ ਗਿਆਰਾਂ ਲੱਖ ਰੁਪਏ
੪੧.ਗੁਰਦੁਆਰਾ ਬਾਬਾ ਬੁੱਢਾ ਜੀ, ਤੇਜਾ ਕਲਾਂ (ਗੁਰਦਾਸਪੁਰ) - ਇਕ ਕਰੋੜ ਸਤਾਹਠ ਲੱਖ ਚਾਲੀ ਹਜ਼ਾਰ ਰੁਪਏ
੪੨.ਗੁਰਦੁਆਰਾ ਡੇਰਾ ਬਾਬਾ ਅਜਾਪਾਲ ਸਿੰਘ ਜੀ ਨਾਭਾ (ਪਟਿਆਲਾ) - ਦੋ ਕਰੋੜ ਪੰਝੀ ਲੱਖ ਰੁਪਏ
੪੩.ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਗੁਰੂਸਰ

ਕਾਉਂਕੇ (ਲੁਧਿਆਣਾ) - ਇੱਕ ਕਰੋੜ ਤਰਵਿੰਜਾ ਲੱਖ ਰੁਪਏ
੪੪.ਗੁਰਦੁਆਰਾ ਸਾਹਿਬ ਚੁੱਲ੍ਹੇ ਬਾਬਾ ਆਲਾ ਸਿੰਘ ਜੀ
ਲੌਂਗੋਵਾਲ - ਇੱਕ ਕਰੋੜ ਤਰਿਆਸੀ ਲੱਖ ਰੁਪਏ
੪੫.ਗੁਰਦੁਆਰਾ ਸੰਨ੍ਹ ਸਾਹਿਬ ਬਾਸਰਕੇ ਗਿੱਲਾਂ,
ਅੰਮ੍ਰਿਤਸਰ - ਇੱਕ ਕਰੋੜ ਇਕਵੰਜਾ ਲੱਖ ਰੁਪਏ
੪੬.ਗੁਰਦੁਆਰਾ ਬਾਬਾ ਬੀਰ ਸਿੰਘ ਜੀ ਰੱਤੋਕੇ
(ਤਰਨ ਤਾਰਨ) - ਇੱਕ ਕਰੋੜ ਅਠਾਨਵੇਂ ਲੱਖ ਰੁਪਏ
੪੭.ਗੁਰਦੁਆਰਾ ਲੋਹਗੜ੍ਹ ਸਾਹਿਬ ਦੀਨਾ ਪਾਤਸ਼ਾਹੀ ਦਸਵੀਂ
(ਮੋਗਾ) - ਇਕ ਕਰੋੜ ਛਪਿੰਜਾ ਲੱਖ ਰੁਪਏ
੪੮.ਗੁਰਦੁਆਰਾ ਸ੍ਰੀ ਗੁਰੂ ਅਰਜਨ ਦੇਵ ਜੀ ਮੌ ਸਾਹਿਬ
(ਫਿਲੌਰ) - ਇੱਕ ਕਰੋੜ ਉਨਾਹਠ ਲੱਖ ਰੁਪਏ
੪੯.ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਤੇ ਨੌਵੀਂ
ਕਰਹਾਲੀ - ਦੋ ਕਰੋੜ ਦਸ ਲੱਖ ਰੁਪਏ
੫੦.ਗੁਰਦੁਆਰਾ ਸਾਹਿਬ ਗੁਰੂਸਰ ਪਾਤਸ਼ਾਹੀ ਛੇਵੀਂ ਮਹਿਰਾਜ
(ਬਠਿੰਡਾ) - ਇੱਕ ਕਰੋੜ ਸੈਂਤੀ ਲੱਖ ਰੁਪਏ
੫੧.ਗੁਰਦੁਆਰਾ ਨਾਨਕਸਰ ਸਾਹਿਬ ਪਾਤਸ਼ਾਹੀ ਪਹਿਲੀ
ਵੇਰਕਾ - ਇੱਕ ਕਰੋੜ ਬਿਆਸੀ ਲੱਖ ਰੁਪਏ
੫੨.ਗੁਰਦੁਆਰਾ ਸ੍ਰੀ ਮੰਜੀ ਸਾਹਿਬ ਪਾਤਸ਼ਾਹੀ ਨੌਵੀਂ ਦਸਵੀਂ
ਮੂਲੋਵਾਲ - ਇਕ ਕਰੋੜ ਚੌਵੀ ਲੱਖ ਰੁਪਏ
੫੩.ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਗੁਰੂਸਰ
ਹੰਢਿਆਇਆ (ਸੰਗਰੂਰ) - ਇਕ ਕਰੋੜ ਪੰਝੀ ਲੱਖ ਸੱਠ ਹਜ਼ਾਰ ਰੁਪਏ
੫੪.ਗੁਰਦੁਆਰਾ ਪ੍ਰਕਾਸ਼ ਅਸਥਾਨ ਭਾਈ ਲਾਲੂ ਜੀ ਡੱਲਾ,
(ਕਪੂਰਥਲਾ) - ਇਕ ਕਰੋੜ ਚੁਤਾਲੀ ਲੱਖ ਰੁਪਏ
੫੫.ਗੁਰਦੁਆਰਾ ਗੰਗਸਰ ਸਾਹਿਬ ਪਾਤਸ਼ਾਹੀ ਦਸਵੀਂ ਜੈਤੋ
(ਫਰੀਦਕੋਟ) - ਇੱਕ ਕਰੋੜ ਬੱਤੀ ਲੱਖ ਰੁਪਏ
੫੬.ਗੁਰਦੁਆਰਾ ਚੋਹਲਾ ਸਾਹਿਬ ਪਾਤਸ਼ਾਹੀ ਪੰਜਵੀਂ
(ਤਰਨ ਤਾਰਨ) - ਦੋ ਕਰੋੜ ਨੌਂ ਲੱਖ ਰੁਪਏ
੫੭. ਗੁਰਦੁਆਰਾ ਬਾਬਾ ਸੰਗ ਜੀ, ਢੇਸੀਆਂ ਸੰਗ (ਫਿਲੌਰ)- ਇੱਕ ਕਰੋੜ ਤਿੰਨ ਲੱਖ ਰੁਪਏ
੫੮. ਗੁਰਦੁਆਰਾ ਭਾਈ ਤਾਰਾ ਸਿੰਘ ਜੀ ਸ਼ਹੀਦ ਪਿੰਡ ਵਾਂ - ਇੱਕ ਕਰੋੜ ਗਿਆਰਾਂ ਲੱਖ ਰੁਪਏ
੫੯. ਗੁਰਦੁਆਰਾ ਸਾਹਿਬ ਪਾਤਸ਼ਾਹੀ ਪੰਜਵੀਂ ਓਠੀਆਂ,
ਬਟਾਲਾ - ਇੱਕ ਕਰੋੜ ਬਾਈ ਲੱਖ ਰੁਪਏ
੬੦.ਗੁਰਦੁਆਰਾ ਸ੍ਰੀ ਚਰਨ ਕੰਵਲ ਸਾਹਿਬ ਜੀਂਦੋਵਾਲ ਬੰਗਾ- ਇੱਕ ਕਰੋੜ ਬਾਰਾਂ ਲੱਖ ਰੁਪਏ
੬੧.ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਭੀਖੀ (ਮਾਨਸਾ)- ਇੱਕ ਕਰੋੜ ਚਾਰ ਲੱਖ ਰੁਪਏ
੬੨.ਗੁਰਦੁਆਰਾ ਸ੍ਰੀ ਗੋਬਿੰਦਗੜ੍ਹ ਸਾਹਿਬ ਪਾ:ਛੇਵੀਂ,
ਦਸਵੀਂ ਰਾਣਵਾਂ - ਅਠਾਸੀ ਲੱਖ ਰੁਪਏ
੬੩.ਗੁਰਦੁਆਰਾ ਸ੍ਰੀ ਰੇਰੂ ਸਾਹਿਬ ਪਾਤਸ਼ਾਹੀ ਦਸਵੀਂ

ਰਾਮਪੁਰ - ਪੰਚਾਸੀ ਲੱਖ ਰੁਪਏ

੬੪.ਗੁਰਦੁਆਰਾ ਸ੍ਰੀ ਬਾਉਲੀ ਸਾਹਿਬ ਪਾਤਸ਼ਾਹੀ ਛੇਵੀਂ, ਨਡਾਲਾ - ਇੱਕ ਕਰੋੜ ਵੀਹ ਲੱਖ ਰੁਪਏ

੬੫.ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਗੁਰੂਸਰ ਸੁਧਾਰ (ਲੁਧਿਆਣਾ) - ਇੱਕ ਕਰੋੜ ਛੇ ਲੱਖ ਰੁਪਏ

੬੬.ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਭਵਾਨੀਗੜ੍ਹ (ਸੰਗਰੂਰ) - ਇੱਕ ਕਰੋੜ ਪੰਦਰਾਂ ਰੁਪਏ

੬੭.ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਤੇ ਦਸਵੀਂ ਭਗਤਾ ਭਾਈ ਕਾ - ਇੱਕ ਕਰੋੜ ਤੇਈ ਲੱਖ ਰੁਪਏ

੬੮.ਗੁਰਦੁਆਰਾ ਡੇਹਰਾ ਸਾਹਿਬ ਸਤਿਕਰਤਾਰੀਆਂ (ਬਟਾਲਾ) - ਇੱਕ ਕਰੋੜ ਰੁਪਏ

੬੯.ਗੁਰਦੁਆਰਾ ਸਾਹਿਬ ਪਾਤਸ਼ਾਹੀ ਪੰਜਵੀਂ ਪੰਚਾਇਤੀ ਬਿਲਗਾ (ਜਲੰਧਰ) - ਸੱਤਵਿੰਜਾ ਲੱਖ ਰੁਪਏ

੭੦.ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਬਰਗਾੜੀ (ਫਰੀਦਕੋਟ) - ਅੱਠਵਿੰਜਾ ਲੱਖ ਰੁਪਏ

**ਜੋੜ ਗੁਰਦੁਆਰਾ ਸਾਹਿਬਾਨ ਦਫਾ ੮੫:- ਅੱਠ ਅਰਬ ਬਵਿੰਜਾ ਕਰੋੜ ਵੀਹ ਲੱਖ ਰੁਪਏ।**

**ਗੁਰਦੁਆਰਾ ਸਾਹਿਬਾਨ ਸਿੱਧਾ ਪ੍ਰਬੰਧ ਦਫਾ - ੮੫**

੧. ਸਟੇਟ ਗੁਰਦੁਆਰਾ ਸਾਹਿਬ, ਕਪੂਰਥਲਾ - ਇੱਕ ਕਰੋੜ ਸੱਤ ਲੱਖ ਰੁਪਏ

੨. ਗੁਰਦੁਆਰਾ ਸਾਹਿਬ ਬਾਗ ਸ਼ਹੀਦਾਂ, ਬੁੜੈਲ ਸੈਕਟਰ-੪੪, ਚੰਡੀਗੜ੍ਹ - ਛਿਆਨਵੇਂ ਲੱਖ ਰੁਪਏ

੩. ਗੁਰਦੁਆਰਾ ਸਾਹਿਬ ਸੁਖਚੈਨ ਦਾਸ ਜੀ ਬਾਜਵਾ ਕਲਾਂ, ਸ਼ਾਹਕੋਟ - ਇੱਕ ਕਰੋੜ ਸੋਲ੍ਹਾਂ ਲੱਖ ਰੁਪਏ

**ਜੋੜ ਗੁਰਦੁਆਰਾ ਸਾਹਿਬਾਨ ਦਫਾ ੮੫ ਸਿੱਧਾ ਪ੍ਰਬੰਧ:- ਤਿੰਨ ਕਰੋੜ ਉਨੀ ਲੱਖ ਰੁਪਏ।**

**ਕੁੱਲ ਜੋੜ ਗੁਰਦੁਆਰਾ ਸਾਹਿਬਾਨ ਦਫਾ-੮੫ ਅਤੇ ਸਿੱਧਾ ਪ੍ਰਬੰਧ:-** -ਅੱਠ ਅਰਬ ਪਚਵਿੰਜਾ ਕਰੋੜ ਉਨਤਾਲੀ ਲੱਖ ਰੁਪਏ।

**ਗੁਰਦੁਆਰਾ ਸਾਹਿਬਾਨ ਦਫਾ-੮੫ ਅਤੇ ਸਿੱਧਾ ਪ੍ਰਬੰਧ ਦੇ ਖਰਚਿਆਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ।**

**(ੳ) ਤਨਖਾਹ ਸਟਾਫ :-**

ਇਸ ਖਾਤੇ ਦੋ ਅਰਬ ਚੁਤਾਲੀ ਕਰੋੜ ਸਤਵਿੰਜਾ ਲੱਖ ਤੀਹ ਹਜ਼ਾਰ ਰੁਪਏ ਰੱਖੇ ਗਏ ਹਨ।

**(ਅ) ਖਰਚ ਕੜਾਹ ਪ੍ਰਸ਼ਾਦਿ :-**

ਇਸ ਖਾਤੇ ਸੱਠ ਕਰੋੜ ਛੱਤੀ ਲੱਖ ਸੈਂਤੀ ਹਜ਼ਾਰ ਰੁਪਏ ਰੱਖੇ ਗਏ ਹਨ।

**(ੲ) ਖਰਚ ਸ੍ਰੀ ਅਖੰਡ ਪਾਠ ਸਾਹਿਬ :-**

ਇਸ ਖਾਤੇ ਚਾਲੀ ਕਰੋੜ ਉਨਿੰਜਾ ਲੱਖ ਰੁਪਏ ਰੱਖੇ ਗਏ ਹਨ।

**(ਸ) ਗੁਰੂ ਕੇ ਲੰਗਰ ਲਈ ਖ਼ਰਚ :-**

ਇਸ ਖਾਤੇ ਸਤਾਸੀ ਕਰੋੜ ਤੇਤੀ ਲੱਖ ਪੰਝੱਤਰ ਹਜ਼ਾਰ ਰੁਪਏ ਰੱਖੇ ਗਏ ਹਨ।

**(ਹ) ਮੇਲੇ ਗੁਰਪੁਰਬ :-**

ਇਸ ਖਾਤੇ ਸੱਤ ਕਰੋੜ ਤੇਤੀ ਲੱਖ ਛਿਆਸੀ ਹਜ਼ਾਰ ਰੁਪਏ ਰੱਖੇ ਗਏ ਹਨ।

**(ਕ) ਖਰਚ ਬਿਜਲੀ,ਪਾਣੀ ਅਤੇ ਜਨਰੇਟਰ :-**

ਇਸ ਖਾਤੇ ਤੀਹ ਕਰੋੜ ਉਨੱਤੀ ਲੱਖ ਚਾਲੀ ਹਜ਼ਾਰ ਰੁਪਏ ਰੱਖੇ ਗਏ ਹਨ।

**(ਖ) ਪ੍ਰਸਾਦਿ, ਸਿਰੋਪਾਓ ਅਤੇ ਜਿਉਟਮੈਟ :-**

ਇਸ ਖਾਤੇ ਗਿਆਰਾਂ ਕਰੋੜ ਉਨਾਨਵੇਂ ਲੱਖ ਛਿਆਨਵੇਂ ਹਜ਼ਾਰ ਰੁਪਏ ਰੱਖੇ ਗਏ ਹਨ।

**(ਗ) ਬੰਧਾਨ ਨਿਹੰਗ ਸਿੰਘਾਂ ਅਤੇ ਬੀਮਾ ਮੁਲਾਜ਼ਮਾਂ :-**

ਇਸ ਖਾਤੇ ਸੱਤ ਕਰੋੜ ਚੁਰਿੰਜਾ ਲੱਖ ਤਿਰਾਨਵੇਂ ਹਜ਼ਾਰ ਸੱਠ ਰੁਪਏ ਰੱਖੇ ਗਏ ਹਨ।

**(ਘ) ਖਰਚ ਗੱਡੀਆਂ (ਮੁਰੰਮਤ ਅਤੇ ਤੇਲ ਆਦਿ) :-**

ਇਸ ਖਾਤੇ ਚਾਰ ਕਰੋੜ ਸੰਤਾਲੀ ਲੱਖ ਰੁਪਏ ਰੱਖੇ ਗਏ ਹਨ।

**(ਙ) ਮੁਰੰਮਤ ਇਮਾਰਤਾਂ ਅਤੇ ਸਾਮਾਨ :-**

ਇਸ ਖਾਤੇ ਪੰਜ ਕਰੋੜ ਬਾਨਵੇਂ ਲੱਖ ਚੁਰਾਸੀ ਹਜ਼ਾਰ ਰੁਪਏ ਰੱਖੇ ਗਏ ਹਨ।

**(ਚ) ਖਰਚ ਨਿਵਾਸ :-**

ਇਸ ਖਾਤੇ ਦੋ ਕਰੋੜ ਅਠਾਹਠ ਲੱਖ ਬਾਨਵੇਂ ਹਜ਼ਾਰ ਰੁਪਏ ਰੱਖੇ ਗਏ ਹਨ।

**(ਛ) ਖਰਚ ਖੇਤੀਬਾੜੀ ਸਮੇਤ ਤਨਖ਼ਾਹ :-**

ਇਸ ਖਾਤੇ ਪੰਜ ਕਰੋੜ ਸੈਂਤੀ ਲੱਖ ਸਤੱਤਰ ਹਜ਼ਾਰ ਰੁਪਏ ਰੱਖੇ ਗਏ ਹਨ।

(ਜ) ਫੁਟਕਲ, ਵਰਦੀਆਂ ਸਟਾਫ, ਮੁਕਦਮੇ, ਸਟੇਸ਼ਨਰੀ, ਸਫਰ ਖਰਚ, ਟੈਲੀਫੋਨ, ਆਡਿਟ ਫੀਸ, ਡਾਕ **ਖਰਚ ਅਤੇ ਹੋਰ ਖਰਚੇ :-**

ਇਸ ਖਾਤੇ ਨੌਂ ਕਰੋੜ ਛਿਹੱਤਰ ਲੱਖ ਚੁਤਾਲੀ ਹਜ਼ਾਰ ਛੇ ਸੌ ਇਕਵੰਜਾ ਰੁਪਏ ਰੱਖੇ ਗਏ ਹਨ।

**(ਝ) ਪੂੰਜੀਗਤ ਖਰਚ :-**

ਇਸ ਖਾਤੇ ਇੱਕ ਅਰਬ ਪੰਜ ਕਰੋੜ ਚੌਵੀ ਲੱਖ ਸਤਾਹਠ ਹਜ਼ਾਰ ਦੋ ਸੌ ਚੌਂਤੀ ਰੁਪਏ ਦਾ ਅੰਦਾਜ਼ਾ ਹੈ।

ਬਜਟ ਗੁਰਦੁਆਰਾ ਸਾਹਿਬਾਨ ਦਫਾ-੮੫ ਹਰਿਆਣਾ ਰਾਜ

ਹਰਿਆਣਾ ਰਾਜ ਵਿੱਚ ਇਸ ਸਮੇਂ ਅੱਠ ਗੁਰਦੁਆਰਾ ਸਾਹਿਬਾਨ ਹਨ। ਇਨ੍ਹਾਂ ਵਿੱਚੋਂ ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਅਤੇ ਨੌਵੀਂ ਚੀਕਾ (ਕੈਥਲ) ਦਾ ਕੇਸ ਮਾਨਯੋਗ ਸੁਪਰੀਮ ਕੋਰਟ ਵਿੱਚ ਹੋਣ ਕਰਕੇ ਪ੍ਰਬੰਧ ਪਹਿਲਾਂ ਹੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪਾਸ ਨਹੀਂ ਸੀ। ਹੁਣ ਹਰਿਆਣਾ ਸਰਕਾਰ ਵੱਲੋਂ ਗੁਰਦੁਆਰਾ ਐਕਟ ਦਾ ਉਲੰਘਣ ਕਰਕੇ ਗਲਤ ਢੰਗ ਨਾਲ ਹਰਿਆਣਾ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਬਣਾਈ ਗਈ ਹੈ। ਸਰਕਾਰ ਦੀ ਸ਼ਹਿ 'ਤੇ ਇਸ ਕਮੇਟੀ ਨੇ ਹਰਿਆਣਾ ਰਾਜ ਦੇ ਸਾਰੇ ਸੈਕਸਨ ੮੫ ਦੇ ਅੱਠ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਜਬਰੀ ਅਤੇ ਗੈਰ-ਕਨੂੰਨੀ ਤਰੀਕੇ ਨਾਲ ਖੋਹ ਲਿਆ ਹੈ। ਹਰਿਆਣਾ ਰਾਜ ਦੇ ਗੁਰਦੁਆਰਾ ਸਾਹਿਬਾਨ ਦਾ ਕੁਲ ਬਜਟ ਸਤਵਿੰਜਾ ਕਰੋੜ ਗਿਆਰਾਂ ਲੱਖ ਰੁਪਏ ਹੈ।

੧. ਗੁਰਦੁਆਰਾ ਪਾਤਸ਼ਾਹੀ ਦਸਵੀਂ ਨਾਡਾ ਸਾਹਿਬ, ਪੰਚਕੂਲਾ = ਉਨੀ ਕਰੋੜ ਰੁਪਏ।

੨. ਗੁਰਦੁਆਰਾ ਪਾਤਸ਼ਾਹੀ ਅੱਠਵੀਂ ਪੰਜੋਖਰਾ ਸਾਹਿਬ, ਅੰਬਾਲਾ = ਤੇਰਾਂ ਕਰੋੜ ਰੁਪਏ।

੩. ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ

| | |
|---|---|
| ਧਮਤਾਨ ਸਾਹਿਬ | = ਅੱਠ ਕਰੋੜ ਸੱਤਰ ਲੱਖ ਰੁਪਏ। |
| ੪. ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀਂਦ | = ਛੇ ਕਰੋੜ ਨੱਬੇ ਲੱਖ ਰੁਪਏ। |
| ੫. ਗੁਰਦੁਆਰਾ ਪਾਤਸ਼ਾਹੀ ਛੇਵੀਂ ਥਾਨੇਸਰ (ਕੁਰਕਸ਼ੇਤਰ) | = ਚਾਰ ਕਰੋੜ ਸੱਠ ਲੱਖ ਰੁਪਏ। |
| ੬. ਗੁਰਦੁਆਰਾ ਮੰਜੀ ਸਾਹਿਬ ਅੰਬਾਲਾ ਸਹਿਰ | = ਤਿੰਨ ਕਰੋੜ ਪੰਝੀ ਲੱਖ ਰੁਪਏ। |
| ੭. ਗੁਰਦੁਆਰਾ ਪਾਤਸ਼ਾਹੀ ਪਹਿਲੀ ਤੇ ਦਸਵੀਂ ਕਪਾਲ ਮੋਚਨ | = ਇੱਕ ਕਰੋੜ ਛਿਆਹਠ ਲੱਖ ਰੁਪਏ। |

ਹਰਿਆਣਾ ਰਾਜ ਦੇ ਦਫਾ ੮੫ ਦੇ ਗੁਰਦੁਆਰਾ ਸਾਹਿਬਾਨ ਪਾਸੋਂ ਸਾਲ ੨੦੨੩-੨੦੨੪ ਲਈ ਫੰਡਜ਼ ਅਤੇ ਸਹਾਇਤਾ ਸਤਾਰਾਂ ਕਰੋੜ ਤਰਤਾਲੀ ਲੱਖ ਛਿਆਲੀ ਹਜ਼ਾਰ ਇੱਕ ਸੌ ਅਠਤਾਲੀ ਰੁਪਏ ਨੀਯਤ ਹੋਏ ਹਨ। ਜੇਕਰ ਇਨ੍ਹਾਂ ਗੁਰਦੁਆਰਾ ਸਾਹਿਬਾਨ ਤੋਂ ਨੀਯਤ ਫੰਡਜ ਜਮ੍ਹਾਂ ਹੋ ਜਾਂਦੇ ਹਨ ਤਾਂ ਇਨ੍ਹਾਂ ਨੂੰ ਮੀਰੀ-ਪੀਰੀ ਇੰਸਟੀਚਿਊਟ ਆਫ ਮੈਡੀਕਲ ਸਾਇੰਸ ਸ਼ਾਹਬਾਦ-ਮਾਰਕੰਡਾ, ਸ੍ਰੀ ਗੁਰੂ ਗ੍ਰੰਥ ਸਾਹਿਬ ਯੂਨੀਵਰਸਿਟੀ ਸ੍ਰੀ ਫਤਹਿਗੜ੍ਹ ਸਾਹਿਬ, ਵਿਦਿਅਕ ਅਦਾਰਿਆਂ ਦੀਆਂ ਇਮਾਰਤਾਂ ਦੇ ਰੰਗ ਰੋਗਨ, ਹਰਿਆਣਾ ਰਾਜ ਦੇ ਵਿਦਿਅਕ ਅਦਾਰਿਆਂ ਲਈ ਸਹਾਇਤਾ, ਗੋਲਡਨ ਆਫਸੈਟ ਪ੍ਰੈਸ ਲਈ ਸਹਾਇਤਾ, ਗਰੀਬ ਅਤੇ ਜ਼ਰੂਰਤਮੰਦ ਲੋਕਾਂ ਲਈ ਸਹਾਇਤਾ, ਆਦਿ ਲਈ ਵਰਤਿਆ ਜਾਵੇਗਾ।

**ਗੁਰਦੁਆਰਾ ਸਾਹਿਬਾਨ ਦਫਾ-੮੫ ਹਰਿਆਣਾ ਰਾਜ ਦੇ ਖਰਚਿਆਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:-**

**(ੳ) ਤਨਖਾਹ ਸਟਾਫ :-**

ਇਸ ਖਾਤੇ ਗਿਆਰਾਂ ਕਰੋੜ ਦਸ ਲੱਖ ਪੰਜਾਹ ਹਜ਼ਾਰ ਰੁਪਏ ਰੱਖੇ ਗਏ ਹਨ।

**(ਅ) ਖਰਚ ਕੜਾਹ ਪ੍ਰਸ਼ਾਦਿ :-**

ਇਸ ਖਾਤੇ ਤਿੰਨ ਕਰੋੜ ਵੀਹ ਲੱਖ ਰੁਪਏ ਰੱਖੇ ਗਏ ਹਨ।

**(ੲ) ਖਰਚ ਸ੍ਰੀ ਅਖੰਡ ਪਾਠ ਸਾਹਿਬ :-**

ਇਸ ਖਾਤੇ ਤਿੰਨ ਕਰੋੜ ਪੈਂਹਠ ਲੱਖ ਦਸ ਹਜ਼ਾਰ ਰੁਪਏ ਰੱਖੇ ਗਏ ਹਨ।

**(ਸ) ਗੁਰੂ ਕੇ ਲੰਗਰ ਲਈ ਖ਼ਰਚ :-**

ਇਸ ਖਾਤੇ ਸੱਤ ਕਰੋੜ ਛੇ ਲੱਖ ਰੁਪਏ ਰੱਖੇ ਗਏ ਹਨ।

**(ਹ) ਮੇਲੇ ਗੁਰਪੁਰਬ :-**

ਇਸ ਖਾਤੇ ਚੁਤਾਲੀ ਲੱਖ ਪੰਜਾਹ ਹਜ਼ਾਰ ਰੁਪਏ ਰੱਖੇ ਗਏ ਹਨ।

**(ਕ) ਖਰਚ ਬਿਜਲੀ, ਪਾਣੀ ਅਤੇ ਜਨਰੇਟਰ :-**

ਇਸ ਖਾਤੇ ਦੋ ਕਰੋੜ ਨੌਂ ਲੱਖ ਸੱਤਰ ਹਜ਼ਾਰ ਰੁਪਏ ਰੱਖੇ ਗਏ ਹਨ।

**(ਖ) ਪ੍ਰਸਾਦਿ, ਸਿਰੋਪਾਓ ਅਤੇ ਜਿਉਟਮੈਟ :-**

ਇਸ ਖਾਤੇ ਸੈਂਤੀ ਲੱਖ ਚਾਲੀ ਹਜ਼ਾਰ ਰੁਪਏ ਰੱਖੇ ਗਏ ਹਨ।

**(ਗ) ਬੰਧਾਨ ਨਿਹੰਗ ਸਿੰਘਾਂ ਅਤੇ ਬੀਮਾ ਮੁਲਾਜ਼ਮਾਂ :-**

ਇਸ ਖਾਤੇ ਉਨਾਹਠ ਲੱਖ ਪੈਂਹਠ ਹਜ਼ਾਰ ਰੁਪਏ ਰੱਖੇ ਗਏ ਹਨ।

**(ਘ) ਖਰਚ ਗੱਡੀਆਂ (ਮੁਰੰਮਤ ਅਤੇ ਤੇਲ ਆਦਿ) :-**

ਇਸ ਖਾਤੇ ਬਤਾਲੀ ਲੱਖ ਪਚਵਿੰਜਾ ਹਜ਼ਾਰ ਰੁਪਏ ਰੱਖੇ ਗਏ ਹਨ।

**(ਙ) ਮੁਰੰਮਤ ਇਮਾਰਤਾਂ ਅਤੇ ਸਾਮਾਨ :-**

ਇਸ ਖਾਤੇ ਬਤਾਲੀ ਲੱਖ ਚਾਲੀ ਹਜ਼ਾਰ ਰੁਪਏ ਰੱਖੇ ਗਏ ਹਨ।

**(ਚ) ਖਰਚ ਨਿਵਾਸ :-**

ਇਸ ਖਾਤੇ ਗਿਆਰਾਂ ਲੱਖ ਪੈਂਤੀ ਹਜ਼ਾਰ ਰੁਪਏ ਰੱਖੇ ਗਏ ਹਨ।

**(ਛ) ਖਰਚ ਖੇਤੀਬਾੜੀ ਸਮੇਤ ਤਨਖ਼ਾਹ :-**

ਇਸ ਖਾਤੇ ਚਾਰ ਕਰੋੜ ਸਤਾਸੀ ਲੱਖ ਪੰਜਾਸੀ ਹਜ਼ਾਰ ਰੁਪਏ ਰੱਖੇ ਗਏ ਹਨ।

**(ਜ) ਫੁਟਕਲ, ਵਰਦੀਆਂ ਸਟਾਫ, ਮੁਕੱਦਮੇ, ਸਟੇਸ਼ਨਰੀ, ਸਫਰ ਖਰਚ, ਟੈਲੀਫੋਨ, ਆਡਿਟ ਫੀਸ, ਡਾਕ ਖਰਚ ਅਤੇ ਹੋਰ ਖਰਚੇ :-**

ਇਸ ਖਾਤੇ ਤਿਹੱਤਰ ਲੱਖ ਉਨੱਤਰ ਹਜ਼ਾਰ ਛੇ ਸੌ ਅਠੱਤਰ ਰੁਪਏ ਰੱਖੇ ਗਏ ਹਨ।

**(ਝ) ਪੂੰਜੀਗਤ ਖਰਚ :-**

ਇਸ ਖਾਤੇ ਚਾਰ ਕਰੋੜ ਇੱਕੀ ਲੱਖ ਚਾਲੀ ਹਜ਼ਾਰ ਰੁਪਏ ਦਾ ਅੰਦਾਜ਼ਾ ਹੈ।

ਬਜਟ ਭਾਗ 'ਸ' (ਵਿਦਿਅਕ ਅਦਾਰੇ)

ਸਮਾਜ 'ਚੋਂ ਵਿਦਿਆ ਦੀ ਕਮੀ ਨੂੰ ਪੂਰਾ ਕਰਨ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਆਪਣੇ ਪੱਧਰ 'ਤੇ ਯਤਨ ਕਰ ਰਹੀ ਹੈ ਪਰੰਤੂ ਏਡਿਡ ਪੋਸਟਾਂ ਵਾਲੇ ਅਧਿਆਪਕਾਂ ਦੀਆਂ ਅਸਾਮੀਆਂ ਸਰਕਾਰ ਵੱਲੋਂ ਭਰੀਆਂ ਨਾ ਜਾਣ ਕਰਕੇ ਪ੍ਰਬੰਧਕ ਕਮੇਟੀ ਵਲੋਂ ਇਨ੍ਹਾਂ ਅਧਿਆਪਕਾਂ ਨੂੰ ਆਪਣੇ ਵਲੋਂ ਤਨਖਾਹਾਂ ਦੇਣ ਨਾਲ ਵਿੱਤੀ ਬੋਝ ਝੱਲਣਾ ਪੈ ਰਿਹਾ ਹੈ। ਸਾਲ ੨੦੨੨-੨੦੨੩ ਵਿੱਚ ਵਿਦਿਆ ਅਦਾਰਿਆਂ ਦਾ ਖਰਚ ਆਮਦਨ ਨਾਲੋਂ ਅਠਾਈ ਕਰੋੜ ਤੇਈ ਲੱਖ ਅਠਾਰਾਂ ਹਜ਼ਾਰ ਸੱਤ ਸੌ ਪਚਾਨਵੇਂ ਰੁਪਏ ਵੱਧ ਹੋਣ ਦਾ ਅੰਦਾਜ਼ਾ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਮੇਂ ਦੇ ਹਾਣ ਨਾਲ ਜਿਥੇ ਧਰਮ ਪ੍ਰਚਾਰ ਅਤੇ ਸਿਹਤ ਸੇਵਾਵਾਂ ਲਈ ਯਤਨਸ਼ੀਲ ਹੈ ਉਥੇ ਵਿਦਿਅਕ ਖੇਤਰ ਵਿਚ ਵੱਡੀਆਂ ਪੁਲਾਂਘਾਂ ਪੁਟ ਰਹੀ ਹੈ। ਇਸੇ ਭਾਵਨਾ ਦੇ ਪੂਰਨ ਅਨੁਸਰਨ ਵਜੋਂ ਕੁਝ ਕੁ ਧਾਰਮਿਕ ਵਿਦਿਆ ਦੇ ਅਦਾਰੇ ਮੁਫਤ ਵਿਦਿਆ ਵੀ ਮੁਹੱਈਆ ਕਰ ਰਹੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ 'ਵਿਦਿਆ ਵੀਚਾਰੀ ਤਾਂ ਪਰਉਪਕਾਰੀ'। ਸਮੁਚੇ ਅਦਾਰਿਆਂ ਵਿਚ ਗੁਰਸਿੱਖ ਅਤੇ ਯੋਗ ਵਿਦਿਆਰਥੀਆਂ ਨੂੰ ਵਿਸ਼ੇਸ਼ ਵਜ਼ੀਫੇ ਪ੍ਰਦਾਨ ਕੀਤੇ ਜਾਂਦੇ ਹਨ। ਵਿਦਿਅਕ ਅਦਾਰਿਆਂ ਦਾ ਕੁੱਲ ਬਜਟ ਦੋ ਅਰਬ ਬਤਾਲੀ ਕਰੋੜ ਬਤਾਲੀ ਲੱਖ ਸੱਤਰ ਹਜ਼ਾਰ ਰੁਪਏ ਹੈ। ਸਾਡੀਆਂ ਵਿਦਿਅਕ ਸੰਸਥਾਵਾਂ ਵਿਚ ਗਰੈਜੂਏਸ਼ਨ ਅਤੇ ਪੋਸਟ ਗਰੈਜੂਏਸ਼ਨ ਕੋਰਸਾਂ ਦੀ ਦੁਨਿਆਵੀ ਵਿਦਿਆ ਨੂੰ ਸਮੇਂ ਦੇ ਹਾਣ ਦੇ ਸਾਰੇ ਸਾਧਨ ਮੁਹੱਈਆ ਕਰਵਾਉਣ ਦੇ ਨਾਲ-ਨਾਲ ਵਿਦਿਆਰਥੀਆਂ ਨੂੰ ਕਿੱਤਾ ਮੁਖੀ ਵਿਦਿਆ ਵਿਚ ਮਾਹਿਰ ਕਰਨ ਦੇ ਯਤਨ ਵੀ ਕੀਤੇ ਜਾ ਰਹੇ ਹਨ। ਵਿਦਿਆਰਥੀਆਂ ਅਤੇ ਸਟਾਫ ਨੂੰ ਆਪਣੀ ਗੌਰਵਮਈ ਵਿਰਾਸਤ ਨਾਲ ਜੋੜਨ ਹਿੱਤ ਸਿੱਖ ਸਭਿਆਚਾਰ ਦੇ ਵਿਸ਼ੇਸ਼ ਵਿਦਿਆਰਥੀ ਸਮਾਗਮ ਖਾਲਸਾਈ ਸਭਿਆਚਾਰ ਉਤਸਵ ਅਤੇ ਖ਼ਾਲਸਾਈ ਖੇਡਾਂ ਵੀ ਕਰਵਾਈਆਂ ਜਾਂਦੀਆਂ ਹਨ। ਕੌਮਾਂਤਰੀ ਪੱਧਰ 'ਤੇ ਵਿਦਿਆ ਦੇ ਖੇਤਰ ਵਿਚ ਕੇਂਦਰੀ ਵਿਦਿਅਕ ਸੰਸਥਾਵਾਂ ਦੁਆਰਾ ਵਿਦਿਅਕ ਅਦਾਰਿਆਂ ਨੂੰ ਅਪਨਾਉਣਾ ਸਨਮਾਨਯੋਗ ਅਤੇ ਉਲੇਖਯੋਗ ਪ੍ਰਾਪਤੀਆਂ ਮੰਨਿਆ ਜਾਂਦਾ ਹੈ। ਇਸੇ ਰੌਸ਼ਨੀ ਵਿਚ ਮਾਨਯੋਗ ਪ੍ਰਧਾਨ ਸਾਹਿਬ ਦੀ ਅਗਵਾਈ ਵਿਚ ਵੱਡੀਆਂ ਪੁਲਾਂਘਾਂ ਪੁਟਦਿਆਂ ਜਨਰਲ ਸ਼ਿਵਦੇਵ ਸਿੰਘ ਦੀਵਾਨ ਗੁਰਬਚਨ ਸਿੰਘ ਖਾਲਸਾ ਕਾਲਜ ਪਟਿਆਲਾ, ਮਾਤਾ ਗੁਜਰੀ ਕਾਲਜ ਫਤਹਿਗੜ੍ਹ ਸਾਹਿਬ ਅਤੇ ਗੁਰੂ ਨਾਨਕ ਦੇਵ ਇੰਜੀਨੀਅਰਿੰਗ ਕਾਲਜ ਲੁਧਿਆਣਾ ਖ਼ੁਦਮੁਖਤਿਆਰ (Autonomous) ਅਦਾਰੇ ਬਣ ਚੁੱਕੇ ਹਨ।

ਸੋ ਸ਼੍ਰੋਮਣੀ ਕਮੇਟੀ ਵਿਦਿਅਕ ਖੇਤਰ ਵਿਚ ਵਿਸ਼ਵ ਵਿਆਪੀ ਦ੍ਰਿਸ਼ਟੀ ਅਪਣਾ ਕੇ ਸਮੁੱਚੇ ਪੰਥ ਦਾ ਨਾਮ ਰੋਸ਼ਨ ਕਰੇਗੀ ਅਤੇ 'ਸਰਬਤ ਦੇ ਭਲੇ' ਦੀ ਧਾਰਨਾ ਤਹਿਤ ਵਿਸ਼ਵੀਕਰਣ ਦੇ ਨਾਂਹ-ਪੱਖੀ ਕਾਰਜਾਂ

ਅਤੇ ਪ੍ਰਭਾਵਾਂ ਨੂੰ ਚੁਣੌਤੀ ਦੇਣ ਵਿਚ ਮੋਹਰੀ ਭੂਮਿਕਾ ਅਦਾ ਕਰੇਗੀ। ਭਵਿੱਖ ਵਿੱਚ ਵੀ ਇਹ ਸੰਸਥਾ ਵਿਦਿਆ ਦੇ ਪ੍ਰਚਾਰ-ਪਾਸਾਰ ਹਿੱਤ ਹਰ ਚੁਣੌਤੀ ਦਾ ਸਾਹਮਣਾ ਕਰਦਿਆਂ ਆਪਣੇ ਉਦੇਸ਼ ਦੀ ਪੂਰਤੀ ਵਲ ਵਧਦੀ ਰਹੇਗੀ।

ਪ੍ਰਬੰਧ ਨੂੰ ਸੁਚਾਰੂ ਢੰਗ ਨਾਲ ਚਲਾਉਣ ਅਤੇ ਇਨ੍ਹਾਂ ਦੀ ਸੇਵਾ ਸੰਭਾਲ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਦੇ ਸਤਿਕਾਰਯੋਗ ਮੈਂਬਰ ਸਾਹਿਬਾਨ ਪੁਰ ਅਧਾਰਤ ਸਬ ਕਮੇਟੀਆਂ ਬਣਾਈਆਂ ਜਾਂਦੀਆਂ ਹਨ, ਜੋ ਸਹੀ ਦਿਸ਼ਾ-ਨਿਰਦੇਸ਼ ਪ੍ਰਦਾਨ ਕਰਨ ਵਿੱਚ ਸਹਾਇਕ ਸਾਬਤ ਹੁੰਦੀਆਂ ਹਨ।

ਆਖ਼ਰ ਵਿੱਚ ਮੈਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਤਿਕਾਰਯੋਗ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਜੀ ਦਾ ਬਹੁਤ ਸ਼ੁਕਰਗੁਜ਼ਾਰ ਹਾਂ ਜਿਨ੍ਹਾਂ ਨੇ ਇਹ ਬਜਟ ਤਿਆਰ ਕਰਨ ਵਿੱਚ ਸਮੇਂ-ਸਮੇਂ ਆਪਣੀ ਵਡਮੁੱਲੀ ਰਾਇ ਦੇ ਕੇ ਸਾਡਾ ਮਾਰਗ-ਦਰਸ਼ਨ ਕੀਤਾ। ਮੈਂ ਸ਼੍ਰੋਮਣੀ ਕਮੇਟੀ ਦੇ ਉਹਨਾਂ ਸਾਰੇ ਅਧਿਕਾਰੀਆਂ ਅਤੇ ਕਰਮਚਾਰੀਆਂ ਦਾ ਵੀ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਪਿਛਲੇ ਇੱਕ ਮਹੀਨੇ ਤੋਂ ਲਗਾਤਾਰ ਮਿਹਨਤ ਕਰ ਕੇ ਸਮੇਂ ਸਿਰ ਇਹ ਬਜਟ ਤਿਆਰ ਕੀਤਾ ਹੈ। ਸਮੂਹ ਮੈਂਬਰ ਸਾਹਿਬਾਨ ਦੀ ਸੇਵਾ ਵਿੱਚ ਸਾਲ ਨਾਨਕਸ਼ਾਹੀ ਸੰਮਤ ੫੫੫-੫੫੬ (੨੦੨੩-੨੦੨੪ ਈਸਵੀ) ਦਾ ਬਜਟ ਅਤੇ ਸਪਲੀਮੈਂਟਰੀ ਬਜਟ ੨੦੨੧-੨੦੨੨ ਅਤੇ ੨੦੨੨-੨੦੨੩ ਵਿਚਾਰ ਤੇ ਪ੍ਰਵਾਨਗੀ ਹਿੱਤ ਪੇਸ਼ ਹੈ।

**ਵਾਹਿਗੁਰੂ ਜੀ ਕਾ ਖਾਲਸਾ॥**
**ਵਾਹਿਗੁਰੂ ਜੀ ਕੀ ਫ਼ਤਹ॥**

**ਗੁਰੂ ਪੰਥ ਦਾ ਦਾਸ,**
**ਸਹੀ/-**
**(ਜਥੇਦਾਰ ਗੁਰਚਰਨ ਸਿੰਘ ਗਰੇਵਾਲ)**
ਜਨਰਲ ਸਕੱਤਰ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ।


E-mail:
info@sgpc.net

ੴ ਵਾਹਿਗੁਰੂ ਜੀ ਕੀ ਫ਼ਤਹ ॥

ਟੈਲੀਫੋਨ 2553957
2553958
2553959



**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਜਨਰਲ ਇਕੱਤਰਤਾ ੧੯ ਫੱਗਣ ਸੰਮਤ ਨਾਨਕਸ਼ਾਹੀ ੫੫੪, ਮੁਤਾਬਿਕ (੦੩-੦੩-੨੦੨੩) ਦੇ ਮਤਾ ਨੰਬਰ ੦੧ ਦੀ ਨਕਲ:-**

ਮਹਾਰਾਜਾ ਰਣਜੀਤ ਸਿੰਘ ਦੇ ਰਾਜ ਤੋਂ ਬਾਅਦ ਅੰਗਰੇਜ਼ ਰਾਜ ਦੌਰਾਨ ਸਿੱਖ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਮਹੰਤਾਂ ਪਾਸ ਸੀ ਜੋ ਅੰਗਰੇਜ਼ ਸਰਕਾਰ ਦੀ ਸਹਿ ਉੱਤੇ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਵਿੱਚ ਮਨਮਾਨੀ ਕਰਦਿਆਂ ਗੁਰੂ ਘਰਾਂ ਵਿੱਚ ਰਹਿਤ ਮਰਿਯਾਦਾ ਦੀ ਉਲੰਘਣਾ ਕਰਨ ਲੱਗ ਪਏ ਅਤੇ ਗੁਰੂ ਘਰਾਂ ਦੀ ਜ਼ਮੀਨ/ਜਾਇਦਾਦ ਨੂੰ ਆਪਣੀ ਨਿੱਜ ਦੀ ਐਸ਼ ਪ੍ਰਸਤੀ ਲਈ ਵਰਤਣ ਲੱਗੇ। ਜਿਸ ਦੇ ਰੋਸ ਵਜੋਂ ਗੁਰਦੁਆਰਾ ਸੁਧਾਰ ਲਹਿਰ ਆਰੰਭ ਹੋਈ ਅਖੀਰ ਅਕਾਲੀ ਮੋਰਚਿਆਂ ਰਾਹੀਂ ਗੁਰ ਸਥਾਨਾਂ ਦਾ ਪ੍ਰਬੰਧ ਸਿੱਖ ਪੰਥ ਨੇ ਆਪਣੇ ਹੱਥਾਂ ਵਿੱਚ ਲੈਣਾ ਸ਼ੁਰੂ ਕੀਤਾ ਜਿਸ ਵਿੱਚ ਸਫਲਤਾ ਵਜੋਂ ਸਿੱਖ ਗੁਰਦੁਆਰਾ ਐਕਟ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹੋਂਦ ਵਿੱਚ ਆਈ। ਗੁਰਦੁਆਰਾ ਸੁਧਾਰ ਲਹਿਰ ਵਿੱਚ ਮਾਰਚ 1925 ਤੱਕ 400 ਸਿੰਘ ਸ਼ਹੀਦ ਹੋਏ, 2000 ਜ਼ਖਮੀ, 30000 ਗ੍ਰਿਫਤਾਰੀਆਂ ਅਤੇ ਸਿੱਖਾਂ ਨੂੰ 15 ਲੱਖ ਰੁਪਏ ਜੁਰਮਾਨਾ ਹੋਇਆ। ਸਿੱਖ ਕੌਮ ਵਲੋਂ ਕੀਤੇ ਗਏ ਇਸ ਅਦੁੱਤੀ ਅਤੇ ਲਾਸਾਨੀ ਸੰਘਰਸ਼ ਮਗਰੋਂ ਹੋਂਦ ਵਿੱਚ ਆਈ ਸ਼੍ਰੋਮਣੀ ਕਮੇਟੀ ਨੇ ਅਣਵੰਡੇ ਪੰਜਾਬ ਦੇ ਸਾਰੇ ਇਤਿਹਾਸਕ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਸੰਭਾਲਿਆ। ਸੰਨ 1947 ਵਿੱਚ ਭਾਰਤ ਦੀ ਅਜ਼ਾਦੀ ਮਗਰੋਂ ਵੀ ਪਾਕਿਸਤਾਨ ਵਿਚਲੇ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਵੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਰਹੀ। ਭਾਰਤ ਦੀ ਅਜ਼ਾਦੀ ਮਗਰੋਂ ਸਾਲ 1956 ਵਿੱਚ ਪੈਪਸੂ ਰਾਜ ਦੇ ਗੁਰਦੁਆਰਾ ਸਾਹਿਬਾਨ ਨੂੰ ਵੀ ਸਿੱਖ ਗੁਰਦੁਆਰਾ ਐਕਟ ਵਿੱਚ ਸ਼ਾਮਲ ਕੀਤਾ ਗਿਆ, ਇਸ ਤਰ੍ਹਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕਾਰਜ ਅਤੇ ਅਧਿਕਾਰ ਖੇਤਰ ਵਿੱਚ ਵਾਧਾ ਹੋਇਆ। ਸੰਨ 1966 ਵਿੱਚ ਪੰਜਾਬ ਦੇ ਪੁਨਰ ਗਠਨ ਵੇਲੇ ਵੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧਿਕਾਰ ਖੇਤਰ ਵਿੱਚ ਕੋਈ ਕਮੀ ਨਹੀਂ ਆਈ। ਪੰਜਾਬ ਦੇ ਨਾਲ-ਨਾਲ ਹਰਿਆਣਾ, ਹਿਮਾਚਲ ਪ੍ਰਦੇਸ਼ ਅਤੇ ਚੰਡੀਗੜ੍ਹ ਵਿਚਲੇ ਗੁ ਸਥਾਨਾਂ ਦਾ ਪ੍ਰਬੰਧ ਅਤੇ ਸੇਵਾ ਸੰਭਾਲ ਦਾ ਪ੍ਰਬੰਧ ਵੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਰਹੀ।

1925 ਦੇ ਸਿੱਖ ਗੁਰਦੁਆਰਾ ਐਕਟ ਅਧੀਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪੂਰਨ ਤੌਰ ਤੇ ਇੱਕ ਅਜ਼ਾਦ ਹਸਤੀ ਵਜੋਂ ਕੰਮ ਕਰਦੀ ਹੈ ਅਤੇ ਇਸ ਦੇ ਪ੍ਰਬੰਧ ਵਿੱਚ ਸਰਕਾਰ ਵਲੋਂ ਕਿਸੇ ਪ੍ਰਕਾਰ ਦੀ ਦਖਲ ਅੰਦਾਜ਼ੀ ਨਹੀਂ ਕੀਤੀ ਜਾਂਦੀ। ਸਿੱਖ ਕੌਮ ਦੀ ਇਸ ਸਿਰਮੌਰ ਸੰਸਥਾਂ ਦੀ ਅਜ਼ਾਦ ਹਸਤੀ ਦੀ ਤਾਕਤ ਸ਼ੁਰੂ ਤੋਂ ਹੀ ਸਰਕਾਰ ਦੀਆਂ ਅੱਖਾਂ ਵਿਚ ਰੜਕਦੀ ਹੈ ਅਤੇ ਸਮੇਂ-ਸਮੇਂ ਤੇ ਸਰਕਾਰਾਂ ਵਲੋਂ ਸ਼੍ਰੋਮਣੀ ਕਮੇਟੀ ਦੀ ਇਸ ਤਾਕਤ ਨੂੰ ਢਾਅ ਲਾਉਣ ਦੀਆਂ ਕੋਝੀਆਂ ਕੋਸ਼ਿਸ਼ਾਂ ਕੀਤੀਆਂ ਜਾਂਦੀਆਂ ਰਹੀਆਂ ਹਨ। ਇਨ੍ਹਾਂ ਕੋਸ਼ਿਸ਼ਾਂ ਨੂੰ ਬੂਰ ਪਾਉਣ ਦਾ ਕੰਮ ਸਾਲ 2014 ਵਿੱਚ ਹਰਿਆਣਾ ਰਾਜ ਦੀ ਕਾਂਗਰਸ ਸਰਕਾਰ ਵਲੋਂ ਵੱਖਰਾ ਹਰਿਆਣਾ ਐਕਟ ਬਣਾ ਕੇ ਕੀਤਾ ਗਿਆ। ਜਿਸ ਨੂੰ ਸ਼੍ਰੋਮਣੀ ਕਮੇਟੀ ਵਲੋਂ ਮਾਨਯੋਗ ਸੁਪਰੀਮ ਕੋਰਟ ਵਿਖੇ ਰਿੱਟ ਪਟੀਸ਼ਨ ਦਾਇਰ ਕਰਕੇ ਚੁਣੌਤੀ ਦਿੱਤੀ ਗਈ। ਸ਼੍ਰੋਮਣੀ ਕਮੇਟੀ ਵਲੋਂ ਦਾਇਰ ਕੀਤੀ ਗਈ ਰਿਟ ਵਿੱਚ ਕਿਹਾ ਗਿਆ ਕਿ ਪੰਜਾਬ ਪੁਨਰ-ਗਠਨ ਐਕਟ 1966 ਦੇ ਸੈਕਸ਼ਨ 72 ਅਧੀਨ ਸ਼੍ਰੋਮਣੀ ਕਮੇਟੀ ਇੱਕ Inter-State Corporation Body ਹੈ।

ਚੱਲਦਾ - 2 -

ਚੱਲਦਾ - 2—

ਭਾਰਤ ਸਰਕਾਰ ਦੇ Inter-State Corporation Act 1957 ਦੇ ਤਹਿਤ Inter-State Corporation ਸਬੰਧੀ ਕਾਨੂੰਨ ਬਣਾਉਣ ਦਾ ਅਧਿਕਾਰ ਕੇਵਲ ਕੇਂਦਰ ਸਰਕਾਰ ਪਾਸ ਹੈ। ਜੇਕਰ ਕੋਈ ਰਾਜ ਸਰਕਾਰ ਆਪਣੇ ਪੱਧਰ ਤੇ ਇਸ ਸਬੰਧੀ ਕੋਈ ਕਾਨੂੰਨ/ਸਕੀਮ ਬਣਾਉਂਦੀ ਹੈ ਤਾਂ ਉਸ ਨੂੰ ਪਹਿਲਾਂ ਮੰਨਜ਼ੂਰੀ ਲਈ ਕੇਂਦਰ ਸਰਕਾਰ ਪਾਸ ਭੇਜਣਾ ਹੁੰਦਾ ਹੈ ਅਤੇ ਕੇਂਦਰ ਸਰਕਾਰ ਦੀ ਮੰਨਜ਼ੂਰੀ ਮਿਲਣ ਉਪਰੰਤ ਹੀ ਰਾਜ ਸਰਕਾਰ ਆਪਣੀ ਬਣਾਈ ਹੋਈ ਕਾਨੂੰਨ/ਸਕੀਮ ਨੂੰ ਲਾਗੂ ਕਰ ਸਕਦੀ ਹੈ। ਪ੍ਰੰਤੂ ਮੌਜੂਦਾ ਕੇਸ ਵਿੱਚ ਅਜਿਹਾ ਨਹੀਂ ਕੀਤਾ ਗਿਆ ਕੇਵਲ ਆਪਣੀ ਕੋਝੀ ਰਾਜਨੀਤਿਕ ਸ਼ਾਜਿਸ਼ ਤਹਿਤ ਸਿੱਖਾਂ ਦੀ ਸ਼ਕਤੀ ਨੂੰ ਵੰਡਣ ਲਈ ਸਾਲ-2014 ਵਿੱਚ ਸਮੇਂ ਦੀ ਕਾਂਗਰਸ ਸਰਕਾਰ ਨੇ ਬਿਨਾਂ ਕੇਂਦਰ ਸਰਕਾਰ ਦੀ ਮੰਨਜ਼ੂਰੀ ਲਏ ਹਰਿਆਣਾ ਲਈ ਵੱਖਰਾ ਐਕਟ ਬਣਾ ਦਿੱਤਾ। ਇਸ ਤੋਂ ਇਲਾਵਾ ਭਾਰਤੀ ਸੰਵਿਧਾਨ ਦਾ ਆਰਟੀਕਲ 246 ਕੇਂਦਰ ਸਰਕਾਰ ਨੂੰ ਸ਼ਡਿਊਲ 7 ਦੇ ਲਿਸਟ ਨੰ. 1 ਵਿੱਚ ਸ਼ਾਮਲ ਵਿਸ਼ਿਆ ਲਈ ਕਾਨੂੰਨ ਬਣਾਉਣ ਦਾ ਅਧਿਕਾਰ ਦਿੰਦਾ ਹੈ ਅਤੇ ਮੌਜੂਦਾ ਵਿਸ਼ਾ ਸ਼ਡਿਊਲ 7 ਦੇ ਲਿਸਟ 1 ਦੀ ਸੀਰੀਅਲ ਨੰ. 44 ਤੇ ਦਰਜ ਹੈ। ਜਦੋਂ ਕਿ ਹਰਿਆਣਾ ਸਰਕਾਰ ਵਲੋਂ ਸ਼ਡਿਊਲ 7 ਦੇ ਲਿਸਟ 2 ਦੇ ਸੀਰੀਅਲ ਨੰ. 32 ਤੇ ਦਰਜ ਐਂਟਰੀ ਦਾ ਹਵਾਲਾ ਦਿੰਦਿਆਂ ਹਰਿਆਣਾ ਸਿੱਖ ਗੁਰਦੁਆਰਾ ਐਕਟ ਬਣਾਇਆ ਗਿਆ ਹੈ ਜੋ ਕਿ ਸਰਾਸਰ ਗਲਤ ਅਤੇ ਭਾਰਤ ਦੇ ਸੰਵਿਧਾਨ ਦੇ ਵਿਰੁੱਧ ਹੈ। ਭਾਰਤ ਦੀ ਕੇਂਦਰ ਸਰਕਾਰ ਦੇ ਗ੍ਰਹਿ ਮੰਤਰਾਲੇ ਵਲੋਂ ਵੀ ਸਾਲ 2014 ਹਰਿਆਣਾ ਸਰਕਾਰ ਵਲੋਂ ਬਣਾਏ ਗਏ ਵੱਖਰੇ ਐਕਟ ਸਬੰਧੀ ਅਟਾਰਨੀ ਜਨਰਲ ਆਫ ਇੰਡੀਆ ਤੋਂ ਰਾਇ ਲਈ ਗਈ। ਅਟਾਰਨੀ ਜਨਰਲ ਦੀ ਰਾਇ ਅਨੁਸਾਰ ਪੰਜਾਬ ਪੁਨਰਗਠਨ ਐਕਟ 1966 ਦੇ ਸੈਕਸ਼ਨ 72 ਅਧੀਨ ਸ਼੍ਰੋਮਣੀ ਗੁ:ਪ੍ਰ:ਕਮੇਟੀ Inter-State Corporation Body ਹੈ ਅਤੇ ਭਾਰਤੀ ਸੰਵਿਧਾਨ ਦੇ ਸ਼ਡਿਊਲ 7 ਦੀ ਲਿਸਟ 1 ਦੇ ਸੀਰੀਅਲ ਨੰਬਰ 44 ਦਾ ਹਵਾਲਾ ਦਿੰਦਿਆਂ ਇਹਨਾਂ ਤੱਥਾਂ ਨੂੰ ਗਵਰਨਰ ਸਾਹਿਬ ਹਰਿਆਣਾ ਦੇ ਧਿਆਨ ਵਿੱਚ ਲਿਆ ਕੇ ਗਵਰਨਰ ਸਾਹਿਬ ਵੱਲੋਂ ਵਖਰੇ ਤੌਰ ਤੇ ਵੱਖਰੇ ਐਕਟ ਦੀ ਦਿੱਤੀ ਗਈ ਮਨਜ਼ੂਰੀ ਨੂੰ ਵਾਪਿਸ ਲੈਣ ਲਈ ਹਰਿਆਣਾ ਸਰਕਾਰ ਦੇ ਮੁੱਖ ਸਕੱਤਰ ਨੂੰ ਪੱਤਰ ਲਿਖਿਆ ਗਿਆ। ਸ਼੍ਰੋਮਣੀ ਕਮੇਟੀ ਵਲੋਂ ਦਾਇਰ ਰਿਟ ਪਟੀਸ਼ਨ ਦਾ ਉਸ ਸਮੇਂ ਦੀ ਅਕਾਲੀ ਸਰਕਾਰ ਅਤੇ ਕੇਂਦਰ ਦੀ ਸਰਕਾਰ ਵਲੋਂ ਆਪਣੇ ਦਾਇਰ ਕੀਤੇ ਗਏ ਜਵਾਬ ਦਾਹਵਿਆਂ ਰਾਹੀਂ ਸਮੱਰਥਨ ਕੀਤਾ ਗਿਆ, ਪ੍ਰੰਤੂ ਅਕਾਲੀ ਸਰਕਾਰ ਦੇ ਮਗਰੋਂ, ਬਣਨ ਵਾਲੀ ਕਾਂਗਰਸ ਦੀ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਨੇ ਅਕਾਲੀ ਸਰਕਾਰ ਵਲੋਂ ਲਏ ਗਏ ਸਟੈਂਡ ਤੋਂ ਮੁੰਨਕਰ ਹੁੰਦਿਆਂ ਹਰਿਆਣਾ ਸਰਕਾਰ ਵਲੋਂ ਬਣਾਏ ਗਏ ਵੱਖਰੇ ਐਕਟ ਦੀ ਹਮਾਇਤ ਕੀਤੀ, ਜਿਸ ਨੂੰ ਹੁਣ ਸਮੇਂ ਦੀ ਆਪ ਪਾਰਟ! ਦੀ ਸਰਕਾਰ ਵਲੋਂ ਵੀ ਜਾਰੀ ਰੱਖਿਆ ਗਿਆ। ਸੁਪਰੀਮ ਕੋਰਟ ਨੇ ਸ਼੍ਰੋਮਣੀ ਕਮੇਟੀ ਦੇ ਵਕੀਲ ਸਾਹਿਬਾਨ ਵਲੋਂ ਬਹਿਸ ਦੌਰਾਨ ਦਿੱਤੀਆ ਗਈਆਂ ਦਲੀਲਾਂ ਨੂੰ ਨਾ ਮੰਨਦਿਆਂ ਫੈਸਲਾ ਸ਼੍ਰੋਮਣੀ ਕਮੇਟੀ ਦੇ ਵਿਰੁੱਧ ਕਰ ਦਿੱਤਾ। ਸੁਪਰੀਮ ਕੋਰਟ ਵਲੋਂ ਭਾਰਤ ਦੀ ਅਜ਼ਾਦੀ ਤੋਂ ਪਹਿਲਾਂ ਹੋਂਦ ਵਿੱਚ ਆਈ ਸੰਸਥਾ ਜਿਸ ਦੇ ਕਾਰਜ/ਅਧਿਕਾਰ ਖੇਤਰ ਵਿੱਚ ਅਜ਼ਾਦੀ ਮਿਲਣ ਉਪਰੰਤ ਭਾਰਤ ਸਰਕਾਰ ਵੱਲੋਂ ਵਾਧਾ ਕੀਤਾ ਗਿਆ ਹੋਵੇ, ਜਿਸ ਨੂੰ ਪੰਜਾਬੀ ਸੂਬੇ ਦੀ ਵੰਡ ਤੋਂ ਮਗਰੋਂ ਵੀ ਜਿਉਂ ਦਾ ਤਿਉਂ ਰੱਖਦਿਆਂ ਇੱਕ ਤੋਂ ਵੱਧ ਸੂਬਿਆਂ ਵਿੱਚ ਕਾਰਜਸ਼ੀਲ ਬਣਾਇਆ ਗਿਆ ਹੋਵੇ। ਸਮੇਂ ਦੀ ਕੇਂਦਰ ਸਰਕਾਰ ਵੱਲੋਂ ਵੀ ਕੋਰਟ ਵਿੱਚ ਸੰਸਥਾ ਦਾ ਪੱਖ ਲਏ ਜਾਣ ਦੇ ਬਾਵਜੂਦ ਵੀ ਸ਼੍ਰੋਮਣੀ ਕਮੇਟੀ ਅਤੇ ਸਿੱਖ ਕੌਮ ਦੀ ਸ਼ਕਤੀ ਨੂੰ ਕਮਜ਼ੋਰ ਕਰਨ ਲਈ ਬਣਾਏ ਗਏ ਐਕਟ ਨੂੰ ਮਾਨਤਾ ਦਿੰਦਿਆਂ ਸ਼੍ਰੋਮਣੀ ਕਮੇਟੀ ਦੀ ਰਿਟ ਪਟੀਸ਼ਨ ਨੂੰ ਖਾਰਜ ਕਰਨਾ ਬਹੁਤ ਹੀ ਮੰਦਭਾਗਾ ਹੈ।

ਚੱਲਦਾ—3--

--3--

ਹਾਲਾਂਕਿ ਕੇਂਦਰ ਸਰਕਾਰ ਵਲੋਂ ਸੁਪਰੀਮ ਕੋਰਟ ਵਿੱਚ ਸ਼੍ਰੋਮਣੀ ਕਮੇਟੀ ਦੇ ਪੱਖ ਵਿੱਚ ਸਟੈਂਡ ਲਿਆ ਗਿਆ ਪ੍ਰੰਤੂ ਅਸਲ ਧਰਾਤਲ ਵਿੱਚ ਹਕੀਕਤ ਕੁਝ ਹੋਰ ਹੀ ਜਾਪਦੀ ਹੈ ਕਿਉਂਕਿ ਜੇਕਰ ਕੇਂਦਰ ਦੀ ਬੀ.ਜੇ.ਪੀ. ਸਰਕਾਰ ਵਾਕਿਆ ਹੀ ਸਿੱਖ ਕੌਮ ਅਤੇ ਸ਼੍ਰੋਮਣੀ ਕਮੇਟੀ ਦਾ ਭਲਾ ਚਾਹੁੰਦੀ ਤਾਂ ਆਪਣੇ ਅਧੀਨ ਆਪਣੀ ਹੀ ਪਾਰਟੀ ਦੀ ਹਰਿਆਣਾ ਸਰਕਾਰ ਨੂੰ ਵੱਖਰੇ ਬਣਾਏ ਗਏ ਐਕਟ ਨੂੰ ਰੱਦ ਕਰਨ ਲਈ ਵਿਧਾਨ, ਸਭਾ ਵਿੱਚ ਮਤਾ ਲਿਆਉਣ ਲਈ ਆਦੇਸ਼ ਕਰਦੀ ਪ੍ਰੰਤੂ ਅਜਿਹਾ ਨਹੀਂ ਹੋਇਆ। ਸਗੋਂ ਸੁਪਰੀਮ ਕੋਰਟ ਦੇ ਆਰਡਰ ਤੋਂ ਬਾਅਦ ਕੇਂਦਰ ਦੀ ਸ਼ਹਿ ਉੱਤੇ ਹਰਿਆਣਾ ਸਰਕਾਰ ਨੇ ਬੜੀ ਹੀ ਹੁਸ਼ਿਆਰੀ ਅਤੇ ਤੇਜੀ ਨਾਲ ਕੰਮ ਕਰਦਿਆਂ ਆਰਡੀਨੈਂਸ ਰਾਹੀਂ 18 ਮਹੀਨਿਆਂ ਲਈ ਨਵੀਂ ਐਡਹਾਕ ਕਮੇਟੀ ਦੇ ਮੈਂਬਰ ਨਿਯੁਕਤ ਕੀਤੇ ਅਤੇ 2014 ਵਿੱਚ ਬਣਾਏ ਗਏ ਹਰਿਆਣਾ ਐਕਟ ਦੇ ਸੈਕਸ਼ਨ 16 ਵਿੱਚ ਸੋਧ ਕਰਦਿਆਂ ਜੇਕਰ18 ਮਹੀਨਿਆਂ ਉਪਰੰਤ ਵੀ ਐਕਟ ਅਧੀਨ ਮੈਂਬਰਾਂ ਦੀ ਚੋਣ ਨਹੀਂ ਹੁੰਦੀ ਤਾਂ ਸਰਕਾਰ ਤੋਂ ਨਵੀਂ ਐਡਹਾਕ ਕਮੇਟੀ ਨਿਯਕਤ ਕਰ ਦੇਵੇਗੀ, ਜਦ ਕਿ ਪਹਿਲਾਂ ਬਣਾਏ ਐਕਟ ਵਿੱਚ ਇੱਕ ਵਾਰੀ ਐਡਹਾਕ ਕਮੇਟੀ ਨਿਯੁਕਤ ਕਰਨ ਉਪਰੰਤ 18 ਮਹੀਨਿਆਂ ਅੰਦਰ-ਅੰਦਰ ਚੋਣਾਂ ਕਰਵਾਉਣੀਆਂ ਜਰੂਰੀ ਸਨ। ਇਹ ਸੁਭਾਵਿਕ ਹੀ ਹੈ ਕਿ ਕੇਂਦਰ ਦੀ ਬੀ.ਜੇ.ਪੀ. ਸਰਕਾਰ ਦੀ ਸ਼ਹਿ ਤੇ ਕੰਮ ਕਰ ਰਹੀ ਹਰਿਆਣਾ ਦੀ ਬੀ.ਜੇ.ਪੀ ਸਰਕਾਰ ਐਡਹਾਕ ਕਮੇਟੀ ਵਿੱਚ ਵਿਚਾਰਧਾਰਾ ਨਾਲ ਸਹਿਮਤ ਬੰਦਿਆਂ ਦੀ ਨਿਯੁਕਤੀ ਕੀਤੀ ਗਈ ਹੈ। ਹਰਿਆਣਾ ਸਰਕਾਰ ਵਲੋਂ ਨਿਯੁਕਤ ਕੀਤੀ ਗਈ ਕਮੇਟੀ ਦੇ ਪ੍ਰਧਾਨ ਵਜੋਂ ਮਹੰਤ ਨੂੰ ਨਿਯੁਕਤ ਕੀਤਾ ਜਾਣਾ ਇਹ ਦਰਸਾਉਂਦਾ ਹੈ ਕਿ ਹਰਿਆਣਾ ਸਰਕਾਰ ਨੂੰ ਵੀ ਸ੍ਰੀ ਪਟਨਾ ਸਾਹਿਬ ਗੁਰਦੁਆਰਾ ਬੋਰਡ ਅਤੇ ਸ੍ਰੀ ਹਜੂਰ ਸਾਹਿਬ ਗੁਰਦੁਆਰਾ ਬੋਰਡ ਦੀ ਤਰਜ ਤੇ ਹੀ ਕੰਮ ਕਰਨਾ ਸ਼ੁਰੂ ਕਰ ਦਿੱਤਾ ਹੈ, ਜੋ ਸਿੱਖੀ ਸਿਧਾਤਾਂ , ਮਰਿਆਦਾ ਅਤੇ ਸਿੱਖ ਕੌਮ ਦੀਆਂ ਭਾਵਨਾਵਾਂ ਦੇ ਵਿਰੁੱਧ ਹੈ। ਹਰਿਆਣਾ ਸਿੱਖ ਗੁਰਦੁਆਰਾ ਐਕਟ ਦੇ ਬਣਾਉਣ ਅਤੇ ਸੁਪਰੀਮ ਕੋਰਟ ਦਾ ਫੈਸਲਾ ਹਰਿਆਣਾ ਸਰਕਾਰ ਨੂੰ ਪਿਛਲੇ 100 ਸਾਲ ਤੋਂ ਵੱਧ ਸਮੇਂ ਤੋਂ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਕਰਦੀ ਆ ਰਹੀ ਸ਼੍ਰੋਮਣੀ ਕਮੇਟੀ ਤੋਂ ਬਿਨ੍ਹਾਂ ਕਿਸੇ ਕਾਨੂੰਨੀ ਅਤੇ ਕਾਗਜੀ ਪ੍ਰਕਿਰਿਆਂ ਤੋਂ ਪ੍ਰਬੰਧ ਲੈਣ ਦਾ ਅਧਿਕਾਰ ਨਹੀਂ ਦਿੰਦਾ ਪ੍ਰੰਤੂ ਸੱਤਾ ਦੇ ਨਸ਼ੇ ਵਿੱਚ ਚੂਰ ਬੀ.ਜੇ.ਪੀ. ਦੀ ਹਰਿਆਣਾ ਸਰਕਾਰ ਅਤੇ ਉਸ ਦੀ ਬਣਾਈ ਗਈ ਐਡਹਾਕ ਕਮੇਟੀ ਵਲੋਂ ਕਾਂਗਰਸ ਸਰਕਾਰ ਤੋਂ ਵੀ ਦੋ ਕਦਮ ਅੱਗੇ ਵੱਧਦਿਆਂ ਬਿਨਾਂ ਕਿਸੇ ਅਧਿਕਾਰ ਦੇ ਸ਼੍ਰੋਮਣੀ ਕਮੇਟੀ ਤੋਂ ਬਿਨਾਂ ਪ੍ਰਵਾਨਗੀ ਲਿਆ ਅਤੇ ਸੱਤਾ ਦੀ ਤਾਕਤ ਦੀ ਦੁਰਵਰਤੋਂ ਕਰਦਿਆਂ ਗੈਰ ਕਾਨੂੰਨੀ ਤਰੀਕੇ ਨਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਅਧੀਨ ਹਰਿਆਣਾ ਸਟੇਟ ਦੇ ਇਤਿਹਾਸਕ ਅਤੇ ਨੋਟੀਫਾਇਡ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਹਰਿਆਣਾ ਸਰਕਾਰ ਦੀ ਸਰਪ੍ਰਸਤੀ ਅਤੇ ਪ੍ਰਸ਼ਾਸਨ ਰਾਹੀਂ ਲਿਆ ਗਿਆ। ਭਾਰਤ ਵਰਗੇ ਲੋਕਤਾਂਤਰਿਕ ਦੇਸ਼ ਵਿੱਚ ਸਰਕਾਰੀ ਪ੍ਰਸ਼ਾਸ਼ਨ ਵਲੋਂ ਸਰਕਾਰੀ ਮਸ਼ੀਨਰੀ ਦੀ ਦੁਰਵਰਤੋਂ ਕਰਦਿਆਂ ਕੀਤੀ ਗਈ ਅਜਿਹੀ ਕਾਰਵਾਈ/ਧੱਕੇਸ਼ਾਹੀ ਗੈਰ ਕਾਨੂੰਨੀ ਅਤੇ ਅਤੀ ਨਿੰਦਣਯੋਗ ਹੈ ਕਿਉਂਕਿ ਸਿੱਖ ਗੁਰਦੁਆਰਾ ਐਕਟ 1925 ਵਿੱਚ ਸੋਧ ਕਰਨ ਦਾ ਅਧਿਕਾਰ ਕੇਂਦਰ ਸਰਕਾਰ ਪਾਸ ਹੈ। ਕੇਂਦਰ ਸਰਕਾਰ ਵੱਲੋਂ ਅਜੇ ਤੱਕ ਇਸ ਐਕਟ ਵਿੱਚ ਕੋਈ ਸੋਧ ਨਹੀਂ ਕੀਤੀ ਗਈ ਇਸ ਲਈ ਸਿੱਖ ਗੁਰਦੁਆਰਾ ਐਕਟ ਦਾ ਦਾਇਰਾ ਵੀ ਜਿਉਂ ਦਾ ਤਿਉਂ ਹੀ ਹੈ।

ਚੱਲਦਾ—4-

-4-

ਸੋ ਉਕਤ ਹਾਲਾਤਾਂ ਨੂੰ ਮੁੱਖ ਰਖਦਿਆਂ ਅੱਜ ਦਾ ਸ਼੍ਰੋਮਣੀ ਕਮੇਟੀ ਦਾ ਜਨਰਲ ਇਜਲਾਸ ਭਾਰਤ ਦੀ ਕੇਂਦਰ ਸਰਕਾਰ ਪਹਿਲ ਕਦਮੀ ਕਰਕੇ ਤੁਰੰਤ ਸੰਸਦ ਦਾ ਇਜਲਾਸ ਬੁਲਾ ਕੇ ਹਰਿਆਣਾ ਸਰਕਾਰ ਵਲੋਂ ਬਣਾਏ ਗਏ ਵੱਖਰੇ ਹਰਿਆਣਾ ਸਿੱਖ ਗੁਰਦੁਆਰਾ ਮੈਨੇਜਮੈਂਟ ਐਕਟ 2014 ਨੂੰ ਰੱਦ ਕਰੇ ਅਤੇ ਸਿੱਖ ਗੁਰਦੁਆਰਾ ਐਕਟ, 1925 ਨੂੰ ਪਹਿਲਾਂ ਦੀ ਤਰ੍ਹਾਂ ਬਹਾਲ ਕਰਦਿਆਂ ਹਰਿਆਣਾ ਰਾਜ ਵਿਚਲੇ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਮੁੜ ਤੋਂ ਸ਼੍ਰੋਮਣੀ ਕਮੇਟੀ ਨੂੰ ਵਾਪਿਸ ਕਰੇ ਤਾਂ ਜੋ ਸਮੁੱਚੇ ਸਿੱਖ ਜਗਤ ਵਿੱਚ ਪਾਏ ਜਾ ਰਹੇ ਰੋਸ ਨੂੰ ਸ਼ਾਂਤ ਕੀਤਾ ਜਾ ਸਕੇ। ਪਾਰਲੀਮੈਂਟ ਦੇ ਸਮੂੰਹ ਮੈਂਬਰ ਸਾਹਿਬਾਨਾਂ ਨੂੰ ਚਿਠੀਆਂ ਲਿਖੀਆਂ ਜਾਣ ਤੇ ਛੇ ਮੈਂਬਰ ਕਮੇਟੀ ਵੱਡੀਆ ਖੇਤਰੀ ਅਤੇ ਦੂਸਰੀਆਂ ਪਾਰਟੀਆਂ ਦੇ ਲੀਡਰਾਂ ਨੂੰ ਵੀ ਮਿਲਣਗੇ। ਗੁ: ਸਾਹਿਬਾਨ ਵਿੱਚ ਜੋੜੇ ਲੈ ਕੇ ਅੰਦਰ ਜਾਣ ਦੀ ਨਿੰਦਾ ਕੀਤੀ ਜਾਂਦੀ ਹੈ।

੧

---

ਦਫਤਰ:-**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,**

ਤੇਜਾ ਸਿੰਘ ਸਮੁੰਦਰੀ ਹਾਲ, ਸ੍ਰੀ ਅੰਮ੍ਰਿਤਸਰ।

ਨੰਬਰ 23802(ਓ) ਮਿਤੀ 3 - -3 2023

ਉਤਾਰਾ:
1. ਸੰਪਾਦਕ ਜੀ (ਗੁਰਦੁਆਰਾ ਗਜ਼ਟ), ਸ਼੍ਰੋਮਣੀ ਗੁ:ਪ੍ਰ:ਕਮੇਟੀ।
2. ਇੰਚਾਰਜ ਜੀ (ਰੀਕਾਰਡ ਬ੍ਰਾਂਚ), ਸ਼੍ਰੋਮਣੀ ਗੁ:ਪ੍ਰ:ਕਮੇਟੀ।
3. ਸਬੰਧਤਾਂ ਪਾਸ ਕਾਪੀ।

-ਪਾਸ ਗਿਆਤ ਤੇ ਲੋੜੀਂਦੀ ਕਾਰਵਾਈ ਹਿੱਤ ਭੇਜਿਆ ਜਾਂਦਾ ਹੈ।

ਪ੍ਰਤਾਪ ਸਿੰਘ
ਸਕੱਤਰ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਸ੍ਰੀ ਅੰਮ੍ਰਿਤਸਰ ਸਾਹਿਬ।

